# ਜਪੁਜੀ ਸਾਹਿਬ
# Japjee Saahib

With Phonetic Transliteration &
Tranlastion in Gurmukhi & English
Translation by: Bhai Manmohan Singh
Phonetic Transliteration by: Dr. Kulbir Singh Thind, MD

### ਪੰਨਾ ੧

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ik-oNkaar sat naam kartaa purakh nirbh-a-o nirvair akaal moorat ajoonee saibhN gur parsaad.
ਵਾਹਿਗੁਰੂ ਕੇਵਲ ਇਕ ਹੈ। ਸੱਚਾ ਹੈ ਉਸ ਦਾ ਨਾਮ, ਰਚਨਹਾਰ ਉਸ ਦੀ ਵਿਅਕਤੀ ਅਤੇ ਅਮਰ ਉਸ ਦਾ ਸਰੂਪ। ਉਹ ਨਿਡਰ, ਕੀਨਾ-ਰਹਿਤ, ਅਜਨਮਾ ਤੇ ਸਵੈ-ਪ੍ਰਕਾਸ਼ਵਾਨ ਹੈ। ਗੁਰਾਂ ਦੀ ਦਯਾ ਦੁਆਰਾ ਉਹ ਪਰਾਪਤ ਹੁੰਦਾ ਹੈ।
One Universal Creator God. The Name Is Truth. Creative Being Personified. No Fear. No Hatred. Image Of The Undying, Beyond Birth, Self-Existent. By Guru's Grace ~

॥ ਜਪੁ ॥
jap.
ਉਸ ਦਾ ਸਿਮਰਨ ਕਰ।
Chant And Meditate:

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥
aad sach jugaad sach. hai bhee sach naanak hosee bhee sach. ||1||
ਪਰਾਰੰਭ ਵਿੱਚ ਸੱਚਾ, ਯੁਗਾਂ ਦੇ ਸ਼ੁਰੂ ਵਿੱਚ ਸੱਚਾ ਅਤੇ ਸੱਚਾ ਉਹ ਹੁਣ ਭੀ ਹੈ, ਹੇ ਨਾਨਕ! ਨਿਸਚਿਤ ਹੀ, ਉਹ ਸੱਚਾ ਹੋਵੇਗਾ।
True In The Primal Beginning. True Throughout The Ages. True Here And Now. O Nanak, Forever And Ever True. ||1||

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
sochai soch naa hov-a-ee jay sochee lakh vaar.
ਵਿਚਾਰ ਕਰਨ ਦੁਆਰਾ ਵਾਹਿਗੁਰੂ ਦੀ ਗਿਆਤ ਨਹੀਂ ਹੁੰਦੀ, ਭਾਵੇਂ ਆਦਮੀ ਲੱਖਾਂ ਵਾਰੀ ਵਿਚਾਰ ਪਿਆ ਕਰੇ।
By thinking, He cannot be reduced to thought, even by thinking hundreds of thousands of times.

ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
chupai chup naa hov-a-ee jay laa-i rahaa liv taar.
ਭਾਵੇਂ ਬੰਦਾ ਚੁਪ ਕਰ ਰਹੇ ਅਤੇ ਲਗਾਤਾਰ ਧਿਆਨ ਅੰਦਰ ਲੀਨ ਰਹੇ, ਉਸ ਨੂੰ ਮਨ ਦੀ ਸ਼ਾਂਤੀ ਪਰਾਪਤ ਨਹੀਂ ਹੁੰਦੀ।
By remaining silent, inner silence is not obtained, even by remaining lovingly absorbed deep within.

ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
bhukhi-aa bhukh naa utree jay bannaa puree-aa bhaar.
ਖੁਧਿਆਵੰਤਾਂ ਦੀ ਖੁਧਿਆ ਦੂਰ ਨਹੀਂ ਹੁੰਦੀ, ਭਾਵੇਂ ਉਹ ਜਹਾਨਾ ਦੇ ਪਦਾਰਥਾਂ ਦੀਆਂ ਪੰਡਾ ਦੇ ਢੇਰ ਹੀ ਕਿਉਂ ਨਾਂ ਲਾ ਲੈਣ।
The hunger of the hungry is not appeased, even by piling up loads of worldly goods.

ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
sahas si-aanpaa lakh hoh taa ik naa chalai naal.
ਇਨਸਾਨ ਦੇ ਕੋਲ ਹਜ਼ਾਰਾਂ ਤੇ ਲੱਖਾਂ ਅਕਲ-ਮੰਦੀਆਂ ਹੋਣ, ਪਰ ਇਕ ਭੀ (ਸਾਈਂ ਦੇ ਦਰਬਾਰ ਅੰਦਰ ਉਸ ਨੂੰ ਲਾਭ ਨਹੀਂ ਪੁਚਾਉਂਦੀ) ਉਸ ਦੇ ਨਾਲ ਨਹੀਂ ਜਾਂਦੀ।
Hundreds of thousands of clever tricks, but not even one of them will go along with you in the end.

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
kiv sachi-aaraa ho-ee-ai kiv koorhai tutai paal.
ਅਸੀਂ ਕਿਸ ਤਰ੍ਹਾਂ ਸੱਚੇ ਹੋ ਸਕਦੇ ਹਾਂ ਅਤੇ ਕਿਸ ਤਰ੍ਹਾਂ ਝੂਠ ਦਾ ਪੜਦਾ ਪਾੜਿਆ ਜਾ ਸਕਦਾ ਹੈ?
So how can you become truthful? And how can the veil of illusion be torn away?

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥
hukam rajaa-ee chalnaa naanak likhi-aa naal. ||1||
ਹੇ ਨਾਨਕ! ਮਰਜ਼ੀ ਦੇ ਮਾਲਕ ਦੇ ਧੁਰ ਦੇ ਲਿਖੇ ਹੋਏ ਫੁਰਮਾਨ ਦੇ ਮੰਨਣ ਦੁਆਰਾ।
O Nanak, it is written that you shall obey the Hukam of His Command, and walk in the Way of His Will. ||1||

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
hukmee hovan aakaar hukam naa kahi-aa jaa-ee.
ਸਾਈਂ ਦੇ ਅਮਰ ਦੁਆਰਾ ਸਰੀਰ ਬਣਦੇ ਹਨ। ਉਸ ਦਾ ਅਮਰ ਵਰਨਣ ਕੀਤਾ ਨਹੀਂ ਜਾ ਸਕਦਾ।
By His Command, bodies are created; His Command cannot be described.

ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
hukmee hovan jee-a hukam milai vadi-aa-ee.
ਉਸ ਦੇ ਫੁਰਮਾਨ ਨਾਲ ਰੂਹਾਂ ਹੋਂਦ ਵਿੱਚ ਆਉਂਦੀਆਂ ਹਨ ਅਤੇ ਉਸ ਦੇ ਫੁਰਮਾਨ ਨਾਲ ਹੀ ਮਾਨ ਪਰਾਪਤ ਹੁੰਦਾ ਹੈ।
By His Command, souls come into being; by His Command, glory and greatness are obtained.

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
hukmee utam neech hukam likh dukh sukh paa-ee-ah.
ਉਸ ਦੇ ਫੁਰਮਾਨ ਦੁਆਰਾ ਪ੍ਰਾਨੀ ਚੰਗੇ ਤੇ ਮੰਦੇ ਹੁੰਦੇ ਹਨ ਅਤੇ ਉਸ ਦੇ ਲਿਖੇ ਫੁਰਮਾਨ ਦੁਆਰਾ ਹੀ ਉਹ ਗ਼ਮੀ ਤੇ ਖ਼ੁਸ਼ੀ ਪਾਉਂਦੇ ਹਨ।
By His Command, some are high and some are low; by His Written Command, pain and pleasure are obtained.

ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
iknaa hukmee bakhsees ik hukmee sadaa bhavaa-ee-ah.
ਕਈਆਂ ਨੂੰ ਉਸ ਦੀ ਆਗਿਆ ਰਾਹੀਂ ਦਾਤਾਂ ਮਿਲਦੀਆਂ ਹਨ ਅਤੇ ਕਈ ਉਸ ਦੀ ਆਗਿਆ ਰਾਹੀਂ ਆਵਾਗਉਣ ਅੰਦਰ ਸਦੀਵ ਹੀ ਭੁਆਈਂਦੇ ਹਨ।
Some, by His Command, are blessed and forgiven; others, by His Command, wander aimlessly forever.

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
hukmai andar sab ko baahar hukam naa ko-i.
ਸਾਰੇ ਉਸ ਦੇ ਅਮਰ ਵਿੱਚ ਹਨ ਅਤੇ ਉਸ ਦੇ ਅਮਰ ਤੋਂ ਬਾਹਰ ਕੋਈ ਨਹੀਂ।
Everyone is subject to His Command; no one is beyond His Command.

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥
naanak hukmai jay bujhai taa humai kahai naa ko-i. ||2||
ਹੇ ਨਾਨਕ! ਜੇਕਰ ਇਨਸਾਨ ਪ੍ਰਭੂ ਦੇ ਫੁਰਮਾਨ ਨੂੰ ਸਮਝ ਲਵੇ, ਤਦ ਕੋਈ ਭੀ ਹੰਕਾਰ ਨਾਂ ਕਰੇ।
O Nanak, one who understands His Command, does not speak in ego. ||2||

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
gaavai ko taan hovai kisai taan.
ਉਸਦੀ ਸ਼ਕਤੀ ਨੂੰ ਕੌਣ ਗਾਇਨ ਕਰ ਸਕਦਾ ਹੈ? ਇਸ ਨੂੰ ਗਾਇਨ ਕਰਨ ਦਾ ਕੀਹਦੇ ਕੋਲ ਬਲ ਹੈ?
Some sing of His Power-who has that Power?

ਗਾਵੈ ਕੋ ਦਾਤਿ ਜਾਣੈ ਨੀਸਾਣੁ ॥
gaavai ko daat jaanai nee-saan.
ਕੌਣ ਉਸ ਦੀਆਂ ਬਖ਼ਸ਼ੀਸ਼ਾਂ ਨੂੰ ਅਲਾਪ ਅਤੇ ਉਸ ਦੇ ਨੂਰਾਨੀ ਪਰਤਾਪ ਨੂੰ ਸਮਝ ਸਕਦਾ ਹੈ?
Some sing of His Gifts, and know His Sign and Insignia.

ਗਾਵੈ ਕੋ ਗੁਣ ਵਡਿਆਈਆ ਚਾਰ ॥
gaavai ko gun vadi-aa-ee-aa chaar.
ਕਈ ਸੁਆਮੀ ਦੀਆਂ ਸੁੰਦਰ ਵਡਿਆਈਆਂ ਅਤੇ ਬਜ਼ੁਰਗੀਆਂ ਗਾਇਨ ਕਰਦੇ ਹਨ।
Some sing of His Glorious Virtues, Greatness and Beauty.

ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
gaavai ko vidi-aa vikham veechaar.
ਵਾਹਿਗੁਰੂ ਦੇ ਇਲਮ ਨੂੰ ਜਿਸ ਦੀ ਸੋਚ ਵਿਚਾਰ ਕਠਨ ਹੈ, ਕੌਣ ਗਾ ਸਕਦਾ ਹੈ?
Some sing of knowledge obtained of Him, through difficult philosophical studies.

ਗਾਵੈ ਕੋ ਸਾਜਿ ਕਰੇ ਤਨੁ ਖੇਹ ॥
gaavai ko saaj karay tan khayh.
ਕਈ ਇਕ ਗਾਇਨ ਕਰਦੇ ਹਨ ਕਿ ਉਹ ਦੇਹ ਨੂੰ ਰਚਦਾ ਹੈ ਤੇ ਫੇਰ ਇਸ ਨੂੰ ਮਿੱਟੀ ਕਰ ਦਿੰਦਾ ਹੈ।
Some sing that He fashions the body, and then again reduces it to dust.

ਗਾਵੈ ਕੋ ਜੀਅ ਲੈ ਫਿਰਿ ਦੇਹ ॥
gaavai ko jee-a lai fir dayh.
ਕਈ ਇਕ ਗਾਇਨ ਕਰਦੇ ਹਨ ਕਿ ਵਾਹਿਗੁਰੂ ਪ੍ਰਾਣ ਲੈ ਲੈਂਦਾ ਹੈ ਤੇ ਮੁੜ ਵਾਪਸ ਦੇ ਦਿੰਦਾ ਹੈ।
Some sing that He takes life away, and then again restores it.

ਗਾਵੈ ਕੋ ਜਾਪੈ ਦਿਸੈ ਦੂਰਿ ॥
gaavai ko jaapai disai door.
ਕਈ ਗਾਇਨ ਕਰਦੇ ਹਨ ਕਿ ਹਰੀ ਦੁਰੇਡੇ ਮਲੂਮ ਹੁੰਦਾ ਅਤੇ ਸੁੱਝਦਾ ਹੈ।
Some sing that He seems so very far away.

ਗਾਵੈ ਕੋ ਵੇਖੈ ਹਾਦਰਾ ਹਦੂਰਿ ॥
gaavai ko vaykhai haadraa hadoor.
ਕਈ ਗਾਇਨ ਕਰਦੇ ਹਨ ਕਿ ਉਹ ਸਾਨੂੰ ਐਨ ਪਰਤੱਖ ਹੀ ਦੇਖ ਰਿਹਾ ਹੈ।
Some sing that He watches over us, face to face, ever-present.

ਕਥਨਾ ਕਥੀ ਨ ਆਵੈ ਤੋਟਿ ॥
kathnaa kathee naa aavai tot.
ਗੋਬਿੰਦ ਦੀਆਂ ਗਿਆਨ ਗੋਸ਼ਟਾਂ ਵਿਚਾਰਨ ਵਾਲਿਆਂ ਪੁਰਸ਼ਾਂ ਦੀ ਕੋਈ ਕਮੀ ਨਹੀਂ।
There is no shortage of those who preach and teach.

ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
kath kath kathee kotee kot kot.
ਕਰੋੜਾਂ ਹੀ ਬੰਦੇ ਹਰੀ ਬਾਰੇ ਕਰੋੜਾਂ ਉਤੇ ਕਰੋੜਾਂ ਬਿਆਨ ਅਤੇ ਧਰਮ-ਭਾਸ਼ਨ ਦਿੰਦੇ ਹਨ।
Millions upon millions offer millions of sermons and stories.

ਦੇਦਾ ਦੇ ਲੈਦੇ ਥਕਿ ਪਾਹਿ ॥
daydaa day laiday thak paah.
ਦੇਣ ਵਾਲਾ ਦੇਈ ਜਾਂਦਾ ਹੈ ਪਰੰਤੂ ਲੈਣ ਵਾਲੇ ਲੈ ਕੇ ਹਾਰ ਹੁਟ ਜਾਂਦੇ ਹਨ।
The Great Giver keeps on giving, while those who receive grow weary of receiving.

ਜੁਗਾ ਜੁਗੰਤਰਿ ਖਾਹੀ ਖਾਹਿ ॥
jugaa jugantar khaahee khaah.
ਸਮੂਹ ਜੁਗਾਂ ਅੰਦਰ ਖਾਣ ਵਾਲੇ ਉਸ ਦੇ ਪਦਾਰਥਾਂ ਨੂੰ ਖਾਂਦੇ ਹਨ।
Throughout the ages, consumers consume.

ਹੁਕਮੀ ਹੁਕਮੁ ਚਲਾਏ ਰਾਹੁ ॥
hukmee hukam chalaa-ay raahu.
ਹਾਕਮ, ਆਪਣੇ ਅਮਰ ਦੁਆਰਾ ਆਦਮੀ ਨੂੰ ਆਪਣੇ ਰਸਤੇ ਉਤੇ ਟੋਰਦਾ ਹੈ।
The Commander, by His Command, leads us to walk on the Path.

ਨਾਨਕ ਵਿਗਸੈ ਵੇਪਰਵਾਹੁ ॥੩॥
naanak vigsai vayparvaahu. ||3||
ਹੇ ਨਾਨਕ! ਬੇ-ਮੁਹਤਾਜ ਮਾਲਕ ਮੌਜ਼ਾ ਮਾਣਦਾ ਹੈ।
O Nanak, He blossoms forth, Carefree and Untroubled. ||3||

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
saachaa saahib saach naa-i bhaakhi-aa bhaa-o apaar.
ਸੱਚਾ ਹੈ ਸੁਆਮੀ, ਸੱਚਾ ਹੈ ਉਸਦਾ ਨਾਮ ਅਤੇ ਸਚਿਆਰਾ ਨੇ ਉਸ ਦੇ ਨਾਮ ਨੂੰ ਬੇਅੰਤ ਪਿਆਰ ਨਾਲ ਉਚਾਰਨ ਕੀਤਾ ਹੈ।
True is the Master, True is His Name-speak it with infinite love.

ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
aakhah mangah dayh dayh daat karay daataar.
ਲੋਕੀਂ ਪ੍ਰਾਰਥਨਾ ਤੇ ਯਾਚਨਾ ਕਰਦੇ ਹਨ: "ਸਾਨੂੰ ਖੈਰ ਪਾ, ਸਾਨੂੰ ਖੈਰ ਪਾ", ਤੇ ਦਾਤਾ ਬਖ਼ਸ਼ਿਸ਼ਾਂ ਕਰਦਾ ਹੈ।
People beg and pray, "Give to us, give to us", and the Great Giver gives His Gifts.

ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
fayr ki agai rakhee-ai jit disai dar-baar.
ਤਾਂ, ਉਸ ਦੇ ਅਗੇ ਕੀ ਧਰਿਆ ਜਾਵੇ ਜਿਸ ਦੁਆਰਾ ਉਸ ਦੀ ਦਰਗਾਹ ਦਾ ਦਰਸ਼ਨ ਹੋ ਜਾਵੇ?
So what offering can we place before Him, by which we might see the Darbaar of His Court?

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
muhou ki bolan bolee-ai jit sun Dharay pi-aar.
ਅਸੀਂ ਆਪਣੇ ਮੁੱਖਾਂ ਤੇ ਕੇਹੜੇ ਬਚਨ ਉਚਾਰਨ ਕਰੀਏ ਜਿੰਨ੍ਹਾਂ ਨੂੰ ਸਰਵਣ ਕਰਕੇ, ਉਹ ਸਾਡੇ ਨਾਲ ਮੁਹੱਬਤ ਕਰਨ ਲੱਗ ਜਾਵੇ?
What words can we speak to evoke His Love?

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
amrit vaylaa sach naa-o vadi-aa-ee vichaar.
ਸੁਬ੍ਹਾ ਸਵੇਰੇ ਸਤਿਨਾਮ ਦਾ ਉਚਾਰਨ ਕਰ ਅਤੇ ਵਾਹਿਗੁਰੂ ਦੀਆਂ ਬਜ਼ੁਰਗੀਆਂ ਦਾ ਧਿਆਨ ਧਰ।
In the Amrit Vaylaa, the ambrosial hours before dawn, chant the True Name, and contemplate His Glorious

Greatness.

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
karmee aavai kaprhaa nadree mokh du-aar.
ਚੰਗੇ ਅਮਲਾਂ ਦੁਆਰਾ ਦੇਹ ਪੁਸ਼ਾਕ ਪਰਾਪਤ ਹੁੰਦੀ ਹੈ ਅਤੇ ਸੁਆਮੀ ਦੀ ਦਯਾ ਦੁਆਰਾ ਮੁਕਤੀ ਦਾ ਦਰਵਾਜਾ।
By the karma of past actions, the robe of this physical body is obtained. By His Grace, the Gate of Liberation is found.

ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥
naanak ay-vai jaanee-ai sabh aapay sachi-aar. ||4||
ਇਸ ਤਰ੍ਹਾਂ ਸਮਝ ਲੈ, ਹੇ ਨਾਨਕ! ਕਿ ਸਤਿਪੁਰਖ ਸਾਰਾ ਕੁਛ ਆਪਣੇ ਆਪ ਤੋਂ ਹੀ ਹੈ।
O Nanak, know this well: the True One Himself is All. ||4||

ਥਾਪਿਆ ਨ ਜਾਇ ਕੀਤਾ ਨ ਹੋਇ ॥
thaapi-aa naa jaa-i keetaa naa ho-i.
ਉਹ ਕਿਸੇ ਦਾ ਨਾਂ ਅਸਥਾਪਨ ਕੀਤਾ ਅਤੇ ਨਾਂ ਹੀ ਬਣਾਇਆ ਹੋਇਆ ਹੈ।
He cannot be established, He cannot be created.

ਆਪੇ ਆਪਿ ਨਿਰੰਜਨੁ ਸੋਇ ॥
aapay aap niranjan so-i.
ਉਹ ਪਵਿਤਰ ਪੁਰਖ ਸਾਰਾ ਕੁਛ ਆਪ ਹੀ ਹੈ।
He Himself is Immaculate and Pure.

ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
jin sayvi-aa tin paa-i-aa maan.
ਜਿਨ੍ਹਾਂ ਨੇ ਉਸ ਦੀ ਟਹਿਲ ਸੇਵਾ ਕਮਾਈ, ਉਨ੍ਹਾਂ ਨੂੰ ਇਜ਼ਤ ਪਰਾਪਤ ਹੋਈ।
Those who serve Him are honored.

ਨਾਨਕ ਗਾਵੀਐ ਗੁਣੀ ਨਿਧਾਨੁ ॥
naanak gaavee-ai gunee niDhaan.
ਹੇ ਨਾਨਕ! ਉਸ ਦੀ ਸਿਫ਼ਤ ਸ਼ਲਾਘਾ ਗਾਇਨ ਕਰ ਜੋ ਉਤਕ੍ਰਿਸ਼ਟਤਾਈਆਂ ਦਾ ਖ਼ਜ਼ਾਨਾ ਹੈ।
O Nanak, sing of the Lord, the Treasure of Excellence.

ਗਾਵੀਐ ਸੁਣੀਐ ਮਨਿ ਰਖੀਐ ਭਾਉ ॥
gaavee-ai sunee-ai man rakhee-ai bhaa-o.
ਪ੍ਰਭੂ ਦੀ ਪ੍ਰੀਤ ਨੂੰ ਆਪਣੇ ਦਿਲ ਅੰਦਰ ਟਿਕਾ ਕੇ ਉਸ ਦੀ ਕੀਰਤੀ ਗਾਇਨ ਤੇ ਸਰਵਣ ਕਰ।
Sing, and listen, and let your mind be filled with love.

ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
dukh parhar sukh ghar lai jaa-i.
ਇਸ ਤਰ੍ਹਾਂ ਤੇਰੀ ਤਕਲੀਫ ਦੂਰ ਹੋ ਜਾਵੇਗੀ ਅਤੇ ਤੂੰ ਖੁਸ਼ੀ ਆਪਣੇ ਗ੍ਰਿਹਿ ਨੂੰ ਲੈ ਜਾਵੇਂਗਾ।
Your pain shall be sent far away, and peace shall come to your home.

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
gurmukh naadN gurmukh vaydN gurmukh rahiaa samaa-ee.
ਗੁਰਬਾਣੀ ਰੱਬੀ ਕਲਾਮ ਹੈ, ਗੁਰਬਾਨੀ ਸਾਹਿਬ ਦਾ ਗਿਆਨ ਅਤੇ ਗੁਰਬਾਣੀ ਰਾਹੀਂ ਹੀ ਸੁਆਮੀ ਨੂੰ ਸਾਰੇ ਵਿਆਪਕ ਅਨੁਭਵ ਕੀਤਾ ਜਾਂਦਾ ਹੈ।
The Guru's Word is the Sound-current of the Naad; the Guru's Word is the Wisdom of the Vedas; the Guru's Word is all-pervading.

ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
gur eesar gur gorakh barmaa gur paarbatee maa-ee.
ਗੁਰੂ ਸ਼ਿਵ ਹੈ, ਗੁਰੂ ਹੀ ਵਿਸ਼ਨੂੰ ਤੇ ਬ੍ਰਹਮਾਂ, ਗੁਰੂ ਹੀ ਸ਼ਿਵ ਦੀ ਪਤਨੀ-ਪਾਰਬਤੀ, ਵਿਸ਼ਨੂੰ ਦੀ ਪਤਨੀ ਲਖਸ਼ਮੀ ਅਤੇ ਬ੍ਰਹਮਾ ਦੀ ਪਤਨੀ-ਸੁਰਸਵਤੀ ਹੈ।
The Guru is Shiva, the Guru is Vishnu and Brahma; the Guru is Paarvati and Lakhshmi.

ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
jay h-a-o jaanaa aakhaa naahee kahnaa kathan naa jaa-ee.
ਭਾਵੇਂ ਮੈਂ ਵਾਹਿਗੁਰੂ ਨੂੰ ਜਾਣਦਾ ਹਾਂ, ਮੈਂ ਉਸ ਨੂੰ ਵਰਣਨ ਨਹੀਂ ਕਰ ਸਕਦਾ। ਬਚਨਾ ਦੁਆਰਾ ਉਹ ਬਿਆਨ ਨਹੀਂ ਕੀਤਾ ਜਾ ਸਕਦਾ।
Even knowing God, I cannot describe Him; He cannot be described in words.

ਗੁਰਾ ਇਕ ਦੇਹਿ ਬੁਝਾਈ ॥
guraa ik dayh bujhaa-ee.
ਗੁਰੂ ਨੇ ਮੈਨੂੰ ਇਕ ਚੀਜ਼ ਸਮਝਾ ਦਿਤੀ ਹੈ।
The Guru has given me this one understanding:

ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥
sabhnaa jee-aa kaa ik daataa so mai visar naa jaa-ee. ||5||
ਸਮੂਹ ਜੀਵਾਂ ਦਾ ਕੇਵਲ ਇਕ ਦਾਤਾਰ ਹੈ। ਉਹ ਮੈਨੂੰ ਕਦੇ ਭੀ ਨਾਂ ਭੁਲੇ।
there is only the One, the Giver of all souls. May I never forget Him! ||5||

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥
teerath naavaa jay tis bhaavaa vin bhaanay ki naa-i karee.
ਜੇਕਰ ਮੈਂ ਉਸਨੂੰ ਚੰਗਾ ਲੱਗ ਜਾਵਾਂ ਤਾਂ ਇਹੀ ਮੇਰਾ ਧਰਮ ਅਸਥਾਨ ਤੇ ਨ੍ਹਾਉਣਾ ਹੈ। ਉਸਨੂੰ ਚੰਗਾ ਲੱਗਣ ਦੇ ਬਿਨਾ ਇਸ਼ਨਾਨ ਦਾ ਕੀ ਲਾਭ ਹੈ?
If I am pleasing to Him, then that is my pilgrimage and cleansing bath. Without pleasing Him, what good are ritual cleansings?

ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥
jaytee sirath upaa-ee vaykhaa vin karmaa ki milai l-a-ee.
ਸਮੂਹ ਸਾਜੇ ਹੋਏ ਜੀਵਾਂ ਨੂੰ ਜਿਹੜੇ ਮੈਂ ਤਕਦਾ ਹਾਂ, ਸ਼ੁਭ ਅਮਲਾਂ ਬਾਝੋਂ ਉਨ੍ਹਾਂ ਨੂੰ ਕੀ ਮਿਲਦਾ ਹੈ, ਅਤੇ ਉਹ ਕੀ ਲੈਂਦੇ ਹਨ?
I gaze upon all the created beings: without the karma of good actions, what are they given to receive?

ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥
mat vich ratan javaahar maanik jay ik gur kee sikh sunee.
ਮਨ ਅੰਦਰ ਹੀਰੇ ਜਵਾਹਰ ਤੇ ਲਾਲ ਹਨ, ਜੇਕਰ ਤੂੰ ਗੁਰਾਂ ਦੀ ਇਕ ਭੀ ਸਿਖਿਆ ਸਰਵਣ ਕਰਕੇ ਅਮਲ ਕਰ ਲਵੇਂ।
Within the mind are gems, jewels and rubies, if you listen to the Guru's Teachings, even once.

ਗੁਰਾ ਇਕ ਦੇਹਿ ਬੁਝਾਈ ॥
guraa ik dayh bujhaa-ee.
ਗੁਰੂ ਨੇ ਮੈਨੂੰ ਇਕ ਗਲ ਸਮਝਾ ਦਿਤੀ ਹੈ।
The Guru has given me this one understanding:

ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥
sabhnaa jee-aa kaa ik daataa so mai visar naa jaa-ee. ||6||
ਸਮੂਹ ਜੀਵਾਂ ਦਾ ਕੇਵਲ ਇਕ ਦਾਤਾਰ ਹੈ। ਉਹ ਮੈਨੂੰ ਕਦੇ ਭੀ ਨਾਂ ਭੁੱਲੇ।
there is only the One, the Giver of all souls. May I never forget Him! ||6||

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
jay jug chaaray aarjaa hor dasoonee ho-i.
ਭਾਵੇਂ ਇਨਸਾਨ ਦੀ ਉਮਰ ਚਾਰ ਜੁਗਾਂ ਦੀ ਹੋਵੇ ਅਤੇ ਦਸ ਗੁਣਾ ਵਧੇਰੇ ਭੀ ਹੋ ਜਾਏ।
Even if you could live throughout the four ages, or even ten times more,

ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
navaa khandaa vich jaanee-ai naal chalai sabh ko-i. changaa naa-o rakhaa-i kai jas keerat jag lay-i.
ਭਾਵੇਂ ਉਹ ਨਵਾਂ ਹੀ ਮਹਾਦੀਪਾਂ ਅੰਦਰਿ ਪ੍ਰਸਿਧ ਹੋਵੇ ਅਤੇ ਸਾਰੇ ਉਸ ਦੇ (ਮਗਰ ਲੱਗਦੇ ਜਾਂ ਨਾਲ ਟੁਰਦੇ) ਹੋਣ ਤੇ ਭਾਵੇਂ ਉਹ ਸਰੇਸ਼ਟ ਨਾਮ ਰਖਵਾ ਲਵੇ ਅਤੇ ਸੰਸਾਰ ਅੰਦਰ ਉਪਮਾ ਤੇ ਸ਼ੋਭਾ ਪਰਾਪਤ ਕਰ ਲਵੇ।
and even if you were known throughout the nine continents and followed by all, with a good name and reputation, with praise and fame throughout the world-

ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥
jay tis nadar naa aavee taa vaat naa puchhai kay. keetaa andar keet kar dosee dos Dharay.
ਜੇਕਰ ਉਹ ਉਸ ਦੀ ਦਯਾ ਦ੍ਰਿਸ਼ਟੀ ਦਾ ਪਾਤਰ ਨਹੀਂ, ਤਦ, ਉਸ ਦੀ ਕੋਈ ਪਰਵਾਹ ਨਹੀਂ ਕਰੇਗਾ, ਉਹ ਕੀੜਿਆਂ ਵਿੱਚ ਨੀਚ ਮਕੌੜਾ ਗਿਣਿਆ ਜਾਂਦਾ ਹੈ ਅਤੇ ਪਾਂਬਰ ਭੀ ਉਸ ਉਤੇ ਦੂਸ਼ਨ ਲਾਉਂਦੇ ਹਨ।
still, if the Lord does not bless you with His Glance of Grace, then who cares? What is the use? Among worms, you would be considered a lowly worm, and even contemptible sinners would hold you in contempt.

ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥
naanak nirgun gun karay gunvan-ti-aa gun day.
ਹੇ ਨਾਨਕ! ਵਾਹਿਗੁਰੂ ਨੇਕੀ-ਬਿਹੂਨਾ ਨੂੰ ਨੇਕੀ ਬਖਸ਼ਦਾ ਹੈ ਅਤੇ ਪਵਿੱਤਰ ਆਤਮਾਵਾਂ ਨੂੰ ਪਵਿਤ੍ਰਤਾਈ ਪ੍ਰਦਾਨ ਕਰਦਾ ਹੈ।
O Nanak, God blesses the unworthy with virtue, and bestows virtue on the virtuous.

ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥
tayhaa ko-i naa sujhee ji tis gun ko-i karay. ||7||
ਮੈਂ ਕਿਸੇ ਇਹੋ ਜੇਹੇ ਦਾ ਖਿਆਲ ਨਹੀਂ ਕਰ ਸਕਦਾ ਜਿਹੜਾ ਉਸ ਉਤੇ ਕੋਈ ਮਿਹਰਬਾਨੀ ਕਰ ਸਕਦਾ ਹੋਵੇ।
No one can even imagine anyone who can bestow virtue upon Him. ||7||

ਸੁਣਿਐ ਸਿਧ ਪੀਰ ਸੁਰਿ ਨਾਥ ॥
suni-ai siDh peer sur naath.
ਵਾਹਿਗੁਰੂ ਦੇ ਨਾਮ ਨੂੰ ਸਰਵਣ ਕਰਨ ਦੁਆਰਾ ਪ੍ਰਾਨੀ ਪੂਰਨ ਪੁਰਸ਼ ਧਾਰਮਕ ਆਗੂ, ਰੂਹਾਨੀ ਯੋਧਾ ਅਤੇ ਵੱਡਾ ਯੋਗੀ ਹੋ ਜਾਂਦਾ ਹੈ।
Listening-the Siddhas, the spiritual teachers, the heroic warriors, the yogic masters.

ਸੁਣਿਐ ਧਰਤਿ ਧਵਲ ਆਕਾਸ ॥
suni-ai Dharat Dhaval aakaas.
ਵਾਹਿਗੁਰੂ ਦੇ ਨਾਮ ਨੂੰ ਸਰਵਣ ਕਰਨ ਦੁਆਰਾ ਪ੍ਰਾਨੀ ਨੂੰ ਧਰਤੀ, ਇਸ ਦੇ ਚੁੱਕਣ ਵਾਲੇ ਕਲਪਤ ਬਲਦ ਅਤੇ ਅਸਮਾਨ ਦੀ ਅਸਲੀਅਤ ਦਾ ਪਤਾ ਲੱਗ ਜਾਂਦਾ ਹੈ।
Listening-the earth, its support and the Akaashic ethers.

ਸੁਣਿਐ ਦੀਪ ਲੋਅ ਪਾਤਾਲ ॥
suni-ai deep lo-a paataal.
ਸਾਈਂ ਦੇ ਨਾਮ ਨੂੰ ਸਰਵਣ ਕਰਣ ਦੁਆਰਾ ਆਦਮੀ ਨੂੰ ਮਹਾ-ਦੀਪਾਂ, ਪੁਰੀਆਂ ਅਤੇ ਹੇਠਲਿਆਂ ਲੋਆਂ ਦੀ ਗਿਆਤ ਹੋ ਜਾਂਦੀ ਹੈ।
Listening-the oceans, the lands of the world and the nether regions of the underworld.

ਸੁਣਿਐ ਪੋਹਿ ਨ ਸਕੈ ਕਾਲੁ ॥
suni-ai poh naa sakai kaal.
ਰੱਬ ਦੇ ਨਾਮ ਨੂੰ ਸਰਵਣ ਕਰਨ ਦੁਆਰਾ ਮੌਤ ਪ੍ਰਾਨੀ ਲਾਗੇ ਨਹੀਂ ਲੱਗ ਲਗਦੀ (ਅਜ਼ਾਬ ਨਹੀਂ ਦੇ ਸਕਦੀ)।
Listening-Death cannot even touch you.

ਨਾਨਕ ਭਗਤਾ ਸਦਾ ਵਿਗਾਸੁ ॥
naanak bhagtaa sadaa vigaas.
ਹੇ ਨਾਨਕ! ਅਨੁਰਾਗੀ ਹਮੇਸ਼ਾਂ ਅਨੰਦ ਮਾਣਦੇ ਹਨ।
O Nanak, the devotees are forever in bliss.

ਸੁਣਿਐ ਦੂਖ ਪਾਪ ਕਾ ਨਾਸੁ ॥੮॥
suni-ai dookh paap kaa naas. ||8||
ਮਾਲਕ ਦੇ ਨਾਮ ਨੂੰ ਸਰਵਣ ਕਰਣ ਦੁਆਰਾ ਕਸ਼ਟ ਤੇ ਕਸਮਲ ਤਬਾਹ ਥੀ ਵੰਞਦੇ (ਤਬਾਹ ਹੋ ਜਾਂਦੇ) ਹਨ।
Listening-pain and sin are erased. ||8||

ਸੁਣਿਐ ਈਸਰੁ ਬਰਮਾ ਇੰਦੁ ॥
suni-ai eesar barmaa ind.
ਸਾਹਿਬ ਦੇ ਨਾਮ ਨੂੰ ਸੁਣਨ ਦੁਆਰਾ ਮੌਤ ਦੇ ਦੇਵਤੇ, ਉਤਪਤੀ ਦੇ ਦੇਵਤੇ ਅਤੇ ਮੀਂਹ ਦੇ ਦੇਵਤੇ ਦੀ ਪਦਵੀ ਪਰਾਪਤ ਹੋ ਜਾਂਦੀ ਹੈ।
Listening-Shiva, Brahma and Indra.

ਸੁਣਿਐ ਮੁਖਿ ਸਾਲਾਹਣ ਮੰਦੁ ॥
suni-ai mukh saalaahan mand.
ਰਬ ਦਾ ਨਾਮ ਸੁਣਨ ਦੁਆਰਾ ਬਦਕਾਰ ਭੀ ਆਪਣੇ ਮੂੰਹ ਨਾਲ ਸਾਈਂ ਦੀ ਸਿਫ਼ਤ ਗਾਇਨ ਕਰਨ ਲੱਗ ਜਾਂਦੇ ਹਨ।
Listening-even foul-mouthed people praise Him.

ਸੁਣਿਐ ਜੋਗ ਜੁਗਤਿ ਤਨਿ ਭੇਦ ॥
suni-ai jog jugat tan bhayd.
ਹਰੀ ਦਾ ਨਾਮ ਸੁਣਨ ਦੁਆਰਾ ਜੀਵ ਸਾਹਿਬ ਨਾਲ ਜੁੜਨ ਦੇ ਰਸਤੇ ਅਤੇ ਸਰੀਰ ਦੇ ਭੇਤਾਂ ਨੂੰ ਜਾਣ ਲੈਂਦਾ ਹੈ।
Listening-the technology of Yoga and the secrets of the body.

ਸੁਣਿਐ ਸਾਸਤ ਸਿਮ੍ਰਿਤਿ ਵੇਦ ॥
suni-ai saasat simrit vayd.
ਮਾਲਕ ਦੇ ਨਾਮ ਨੂੰ ਸੁਣਨ ਦੁਆਰਾ ਚੌਹਾਂ ਹੀ ਧਾਰਮਿਕ ਗ੍ਰੰਥਾਂ, ਛੇ ਫਲਸਫੇ ਦਿਆਂ ਗ੍ਰੰਥਾਂ ਅਤੇ ਸਤਾਈ ਕਰਮਕਾਂਡੀ ਪੁਸਤਕਾਂ ਦੀ ਗਿਆਤ ਪਰਾਪਤ ਹੋ ਜਾਂਦੀ ਹੈ।
Listening-the Shaastras, the Simritees and the Vedas.

ਨਾਨਕ ਭਗਤਾ ਸਦਾ ਵਿਗਾਸੁ ॥
naanak bhagtaa sadaa vigaas.
ਸਦੀਵ ਸੁਪ੍ਰਸੰਨ ਹਨ ਸਾਧੂ, ਹੇ ਨਾਨਕ!
O Nanak, the devotees are forever in bliss.

ਪੰਨਾ ੩

ਸੁਣਿਐ ਦੂਖ ਪਾਪ ਕਾ ਨਾਸੁ ॥੯॥
suni-ai dookh paap kaa naas. ||9||
ਸੁਆਮੀ ਦੇ ਨਾਮ ਨੂੰ ਸਰਵਣ ਕਰਣ ਦੁਆਰਾ ਬੀਮਾਰੀ ਤੇ ਗੁਨਾਹ ਦੂਰ ਹੋ ਜਾਂਦੇ ਹਨ।
Listening-pain and sin are erased. ||9||

ਸੁਣਿਐ ਸਤੁ ਸੰਤੋਖੁ ਗਿਆਨੁ ॥
suni-ai sat santokh gi-aan.
ਸਾਹਿਬ ਦੇ ਨਾਮ ਨੂੰ ਸਰਵਣ ਕਰਣ ਦੁਆਰਾ ਸਚਾਈ ਸਬੂਰੀ ਅਤੇ ਬ੍ਰਹਮ ਵੀਚਾਰ ਪਰਾਪਤ ਹੋ ਜਾਂਦੇ ਹਨ।
Listening-truth, contentment and spiritual wisdom.

ਸੁਣਿਐ ਅਠਸਠਿ ਕਾ ਇਸਨਾਨੁ ॥
suni-ai athsath kaa isnaan.
ਪ੍ਰਭੂ ਦੇ ਨਾਮ ਨੂੰ ਸਰਵਣ ਕਰਨ ਦੁਆਰਾ ਅਠਾਹਠ ਤੀਰਥਾਂ ਉਤੇ ਨ੍ਹਾਉਣ ਦਾ ਫਲ ਪਰਾਪਤ ਹੋ ਜਾਂਦਾ ਹੈ।
Listening-take your cleansing bath at the sixty-eight places of pilgrimage.

ਸੁਣਿਐ ਪੜਿ ਪੜਿ ਪਾਵਹਿ ਮਾਨੁ ॥
suni-ai parh parh paavah maan.
ਹਰੀ ਦੇ ਨਾਮ ਨੂੰ ਸੁਣਨ ਅਤੇ ਇਕ ਰਸ ਵਾਚਣ ਦੁਆਰਾ ਆਦਮੀ ਇੱਜ਼ਤ ਪਾਉਂਦਾ ਹੈ।
Listening-reading and reciting, honor is obtained.

ਸੁਣਿਐ ਲਾਗੈ ਸਹਜਿ ਧਿਆਨੁ ॥
suni-ai laagai sahaj Dhi-aan.
ਸਾਹਿਬ ਦੇ ਨਾਮ ਨੂੰ ਸੁਣਨ ਦੁਆਰਾ ਆਦਮੀ ਨੂੰ ਸੁਖੈਨ ਹੀ ਸਾਹਿਬ ਦਾ ਸਿਮਰਨ ਪਰਾਪਤ ਹੋ ਜਾਂਦਾ ਹੈ।
Listening-intuitively grasp the essence of meditation.

ਨਾਨਕ ਭਗਤਾ ਸਦਾ ਵਿਗਾਸੁ ॥
naanak bhagtaa sadaa vigaas.
ਹੇ ਨਾਨਕ! ਅਨੁਰਾਗੀ ਹਮੇਸ਼ਾਂ ਅਨੰਦ ਮਾਣਦੇ ਹਨ।
O Nanak, the devotees are forever in bliss.

ਸੁਣਿਐ ਦੂਖ ਪਾਪ ਕਾ ਨਾਸੁ ॥੧੦॥
suni-ai dookh paap kaa naas. ||10||
ਮਾਲਕ ਦੇ ਨਾਮ ਨੂੰ ਸਰਵਣ ਕਰਨ ਦੁਆਰਾ ਕਸ਼ਟ ਅਤੇ ਕਸਮਲ ਤਬਾਹ ਹੋ ਜਾਂਦੇ ਹਨ।
Listening-pain and sin are erased. ||10||

ਸੁਣਿਐ ਸਰਾ ਗੁਣਾ ਕੇ ਗਾਹ ॥
suni-ai saraa gunaa kay gaah.
ਸੁਆਮੀ ਦੇ ਨਾਮ ਨੂੰ ਸਰਵਣ ਦੁਆਰਾ ਆਦਮੀ ਨੇਕੀਆਂ ਦੇ ਸਮੁੰਦਰ ਵਿੱਚ ਡੂੰਘੀ ਚੁੱਭੀ ਲਾਉਂਦਾ ਹੈ।
Listening-dive deep into the ocean of virtue.

ਸੁਣਿਐ ਸੇਖ ਪੀਰ ਪਾਤਿਸਾਹ ॥
suni-ai saykh peer paatisaah.
ਸੁਆਮੀ ਦੇ ਨਾਮ ਦਾ ਸਰਵਣ ਕਰਨਾ ਪ੍ਰਾਨੀ ਨੂੰ ਵਿਦਵਾਨ, ਰੂਹਾਨੀ ਰਹਬਰ ਅਤੇ ਬਾਦਸ਼ਾਹ ਬਣਾ ਦਿੰਦਾ ਹੈ।
Listening-the Shaykhs, religious scholars, spiritual teachers and emperors.

ਸੁਣਿਐ ਅੰਧੇ ਪਾਵਹਿ ਰਾਹੁ ॥
suni-ai anDhay paaveh raahu.
ਮਾਲਕ ਦੇ ਨਾਮ ਨੂੰ ਸੁਣਨ ਦੁਆਰਾ ਅੰਨ੍ਹੇ ਇਨਸਾਨ ਰਸਤਾ ਲੱਭ ਲੈਂਦੇ ਹਨ।
Listening-even the blind find the Path.

ਸੁਣਿਐ ਹਾਥ ਹੋਵੈ ਅਸਗਾਹੁ ॥
suni-ai haath hovai asgaahu.
ਰੱਬ ਦਾ ਨਾਮ ਸਰਵਣ ਕਰਨ ਦੁਆਰਾ ਅਥਾਹ ਸਾਹਿਬ ਦੀ ਥਾਹਿ ਆ ਜਾਂਦੀ ਹੈ।
Listening-the Unreachable comes within your grasp.

ਨਾਨਕ ਭਗਤਾ ਸਦਾ ਵਿਗਾਸੁ ॥
naanak bhagtaa sadaa vigaas.
ਹੇ ਨਾਨਕ! ਅਨੁਰਾਗੀ ਹਮੇਸ਼ਾਂ ਅਨੰਦ ਮਾਣਦੇ ਹਨ।
O Nanak, the devotees are forever in bliss.

ਸੁਣਿਐ ਦੂਖ ਪਾਪ ਕਾ ਨਾਸੁ ॥੧੧॥
suni-ai dookh paap kaa naas. ||11||
ਮਾਲਕ ਦੇ ਨਾਮ ਨੂੰ ਸਰਵਣ ਕਰਨ ਦੁਆਰਾ ਕਸ਼ਟ ਅਤੇ ਕਸਮਲ ਤਬਾਹ ਹੋ ਜਾਂਦੇ ਹਨ।
Listening-pain and sin are erased. ||11||

ਮੰਨੇ ਕੀ ਗਤਿ ਕਹੀ ਨ ਜਾਇ ॥
mannay kee gat kahee naa jaa-i.
ਜੋ ਪ੍ਰਾਨੀ ਸਾਹਿਬ ਦੀ ਤਾਬੇਦਾਰੀ ਕਰਦਾ ਹੈ ਉਸ ਦੀ ਹਾਲਤ ਬਿਆਨ ਨਹੀਂ ਕੀਤੀ ਜਾ ਸਕਦੀ।
The state of the faithful cannot be described.

ਜੇ ਕੋ ਕਹੈ ਪਿਛੈ ਪਛੁਤਾਇ ॥
jay ko kahai pichhai pachhutaa-i.
ਜੇਕਰ ਕੋਈ ਜਣਾ ਬਿਆਨ ਕਰਨ ਦੀ ਕੋਸ਼ਿਸ਼ ਕਰਦਾ ਹੈ ਉਹ ਮਗਰੋਂ ਪਛਤਾਉਂਦਾ ਹੈ।
One who tries to describe this shall regret the attempt.

ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥
kaagad kalam naa likhanhaar. mannay kaa beh karan veechaar.
ਕੋਈ ਕਾਗਜ਼, ਲੇਖਣੀ ਤੇ ਲਿਖਾਰੀ ਨਹੀਂ ਜਿਸ ਨਾਲ ਬੈਠ ਕੇ ਰੱਬ ਦੇ ਫਰਮਾਬਰਦਾਰ ਦੀ ਦਸ਼ਾ ਲਿਖੀ ਜਾਂ ਸੋਚੀ ਵਿਚਾਰੀ ਜਾਵੇ।
No paper, no pen, no scribe can record the state of the faithful.

ਐਸਾ ਨਾਮੁ ਨਿਰੰਜਨੁ ਹੋਇ ॥
aisaa naam niranjan ho-i.
ਇਹੋ ਜਿਹਾ ਹੈ ਪਵਿੱਤਰ ਪ੍ਰਭੂ ਦਾ ਨਾਮ।
Such is the Name of the Immaculate Lord.

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥
jay ko mann jaanai man ko-i. ||12||
ਜੇਕਰ ਕੋਈ ਜਣਾ ਰੱਬ ਦੀ ਤਾਬੇਦਾਰੀ ਕਰੇ, ਐਸਾ ਵਿਰਲਾ ਜੀਵ ਆਪਣੇ ਚਿੱਤ ਅੰਦਰ ਹੀ ਉਸ ਦੀ ਖੁਸ਼ੀ ਨੂੰ ਸਮਝਦਾ ਹੈ।
Only one who has faith comes to know such a state of mind. ||12||

ਮੰਨੈ ਸੁਰਤਿ ਹੋਵੈ ਮਨਿ ਬੁਧਿ ॥
mannai surat hovai man buDh.
ਨਾਮ ਵਿੱਚ ਸੱਚਾ ਭਰੋਸਾ ਕਰਨ ਦੁਆਰਾ ਇਨਸਾਨ ਦੇ ਚਿੱਤ ਤੇ ਸਮਝ ਅੰਦਰ ਈਸ਼ਵਰੀ ਗਿਆਤ ਪਰਵੇਸ਼ ਕਰ ਜਾਂਦੀ ਹੈ।
The faithful have intuitive awareness and intelligence.

ਮੰਨੈ ਸਗਲ ਭਵਣ ਕੀ ਸੁਧਿ ॥
mannai sagal bhavan kee suDh.
ਨਾਮ ਵਿੱਚ ਦਿਲੀ ਨਿਸਚਾ ਕਰਣ ਨਾਲ ਸਾਰੀਆਂ ਪੁਰੀਆਂ ਦੀ ਗਿਆਤ ਪਰਾਪਤ ਹੋ ਜਾਂਦੀ ਹੈ।
The faithful know about all worlds and realms.

ਮੰਨੈ ਮੁਹਿ ਚੋਟਾ ਨਾ ਖਾਇ ॥
mannai muh chotaa naa khaa-i.
ਵਾਹਿਗੁਰੂ ਦਾ ਉਪਾਸ਼ਕ ਆਪਣੇ ਚਿਹਰੇ ਉਤੇ ਸੱਟਾਂ ਨਹੀਂ ਸਹਾਰਦਾ।
The faithful shall never be struck across the face.

ਮੰਨੈ ਜਮ ਕੈ ਸਾਥਿ ਨ ਜਾਇ ॥
mannai jam kai saath naa jaa-i.
ਸਾਈਂ ਦੇ ਨਾਮ ਵਿੱਚ ਅੰਤ੍ਰੀਵ ਇਤਬਾਰ ਰਾਹੀਂ ਬੰਦਾ ਮੌਤ ਦੇ ਦੂਤ ਦੇ ਨਾਲ ਨਹੀਂ ਜਾਂਦਾ।
The faithful do not have to go with the Messenger of Death.

ਐਸਾ ਨਾਮੁ ਨਿਰੰਜਨੁ ਹੋਇ ॥
aisaa naam niranjan ho-i.
ਇਹੋ ਜੇਹਾ ਹੈ ਵਾਹਿਗੁਰੂ ਦਾ ਬੇ-ਦਾਗ ਨਾਮ।
Such is the Name of the Immaculate Lord.

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥
jay ko mann jaanai man ko-i. ||13||
ਜੇਕਰ ਕੋਈ ਜਣਾ ਸਾਈ ਦੇ ਨਾਮ ਉਤੇ ਭਰੋਸਾ ਧਾਰਨ ਕਰ ਲਵੇ, ਤਦ ਉਹ ਆਪਣੇ ਚਿੱਤ ਅੰਦਰ ਇਸ ਨੂੰ ਸਮਝ ਲਵੇਗਾ।
Only one who has faith comes to know such a state of mind. ||13||

ਮੰਨੈ ਮਾਰਗਿ ਠਾਕ ਨ ਪਾਇ ॥
mannai maarag thaak naa paa-i.
ਹਰੀ-ਨਾਮ ਉਤੇ ਭਰੋਸਾ ਰੱਖਣ ਵਾਲੇ ਨੂੰ ਰਾਹ ਵਿੱਚ ਰੁਕਾਵਟ ਨਹੀਂ ਵਾਪਰਦੀ।
The path of the faithful shall never be blocked.

ਮੰਨੈ ਪਤਿ ਸਿਉ ਪਰਗਟੁ ਜਾਇ ॥
mannai pat si-o pargat jaa-i.
ਨਾਮ ਉਤੇ ਨਿਸਚਾ ਰੱਖਣ ਵਾਲਾ ਇੱਜ਼ਤ ਅਤੇ ਪਰਸਿੱਧਤਾ ਨਾਲ ਜਾਂਦਾ ਹੈ।
The faithful shall depart with honor and fame.

ਮੰਨੈ ਮਗੁ ਨ ਚਲੈ ਪੰਥੁ ॥
mannai mag naa chalai panth.
ਨਾਮ ਉਤੇ ਭਰੋਸਾ ਰੱਖਣ ਵਾਲਾ ਸੰਸਾਰੀ ਰਾਹਾਂ ਅਤੇ ਕਰਮਕਾਂਡੀ ਧਾਰਮਕ ਰਸਤਿਆਂ ਤੇ ਨਹੀਂ ਟੁਰਦਾ।
The faithful do not follow empty religious rituals.

ਮੰਨੈ ਧਰਮ ਸੇਤੀ ਸਨਬੰਧੁ ॥
mannai Dharam saytee san-banDh.
ਹਰੀ ਨਾਮ ਅੰਦਰ ਭਰੋਸਾ ਧਾਰਨ ਕਰਨ ਵਾਲੇ ਦਾ ਸਚਾਈ ਨਾਲ ਮੇਲ ਹੁੰਦਾ ਹੈ।
The faithful are firmly bound to the Dharma.

ਐਸਾ ਨਾਮੁ ਨਿਰੰਜਨੁ ਹੋਇ ॥
aisaa naam niranjan ho-i.
ਇਹੋ ਜਿਹਾ ਹੈ ਵਾਹਿਗੁਰੂ ਦਾ ਬੇਦਾਗ ਨਾਮ।
Such is the Name of the Immaculate Lord.

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥
jay ko mann jaanai man ko-i. ||14||
ਜੇਕਰ ਕੋਈ ਜਣਾ ਸਾਈਂ ਦੇ ਨਾਮ ਉਤੇ ਭਰੋਸਾ ਧਾਰਨ ਕਰ ਲਵੇ, ਤਦ ਉਹ ਆਪਣੇ ਚਿੱਤ ਅੰਦਰ ਇਸ ਨੂੰ ਸਮਝ ਲਵੇਗਾ।
Only one who has faith comes to know such a state of mind. ||14||

ਮੰਨੈ ਪਾਵਹਿ ਮੋਖੁ ਦੁਆਰੁ ॥
mannai paaveh mokh duaar.
ਪ੍ਰਭੂ ਦੀ ਆਗਿਆ ਦਾ ਪਾਲਣ ਕਰਨ ਵਾਲਾ ਮੁਕਤੀ ਦਾ ਦਰਵਾਜ਼ਾ ਪਾ ਲੈਂਦਾ ਹੈ।
The faithful find the Door of Liberation.

ਮੰਨੈ ਪਰਵਾਰੈ ਸਾਧਾਰੁ ॥
mannai parvaarai saaDhaar.
ਪ੍ਰਭੂ ਦੀ ਆਗਿਆ ਦਾ ਪਾਲਣ ਕਰਨਹਾਰ ਆਪਣੇ ਸਾਕਸੈਨ ਨੂੰ ਸੁਧਾਰ ਲੈਂਦਾ ਹੈ।
The faithful uplift and redeem their family and relations.

ਮੰਨੈ ਤਰੈ ਤਾਰੇ ਗੁਰੁ ਸਿਖ ॥
mannai tarai taaray gur sikh.
ਪ੍ਰਭੂ ਦਾ ਹੁਕਮ ਮੰਨਣ ਵਾਲਾ ਆਪਣੇ ਆਪ ਨੂੰ ਬਚਾ ਲੈਂਦਾ ਹੈ ਅਤੇ ਗੁਰੂ ਦੇ ਸਿੱਖਾਂ ਦਾ ਪਾਰ ਉਤਾਰਾ ਕਰ ਦਿੰਦਾ ਹੈ।
The faithful are saved, and carried across with the Sikhs of the Guru.

ਮੰਨੈ ਨਾਨਕ ਭਵਹਿ ਨ ਭਿਖ ॥
mannai naanak bhaveh naa bhikh.
ਪ੍ਰਭੂ ਦਾ ਹੁਕਮ ਮੰਨਣ ਵਾਲਾ ਮੰਗਦਾ ਪਿੰਨਦਾ ਨਹੀਂ ਫਿਰਦਾ।
The faithful, O Nanak, do not wander around begging.

ਐਸਾ ਨਾਮੁ ਨਿਰੰਜਨੁ ਹੋਇ ॥
aisaa naam niranjan ho-i.
ਐਹੋ ਜਿਹਾ ਹੈ ਵਾਹਿਗੁਰੂ ਦਾ-ਬੇਦਾਗ ਨਾਮ।
Such is the Name of the Immaculate Lord.

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥
jay ko mann jaanai man ko-i. ||15||
ਜੇਕਰ ਕੋਈ ਜਣਾ ਸਾਈਂ ਦੇ ਨਾਮ ਉਤੇ ਭਰੋਸਾ ਧਾਰੇ, ਤਾਂ ਉਹ ਇਸ ਨੂੰ ਆਪਣੇ ਚਿੱਤ ਵਿੱਚ ਸਮਝ ਲਵੇਗਾ।
Only one who has faith comes to know such a state of mind. ||15||

ਪੰਚ ਪਰਵਾਣ ਪੰਚ ਪਰਧਾਨੁ ॥
panch parvaan panch parDhaan.
ਮੁਖੀਏ ਮਕਬੂਲ ਹਨ ਤੇ ਮੁਖੀਏ ਹੀ ਮਹਾਨ।
The chosen ones, the self-elect, are accepted and approved.

ਪੰਚੇ ਪਾਵਹਿ ਦਰਗਹਿ ਮਾਨੁ ॥
panchay paaveh dargah maan.
ਸਾਧੂ ਸੁਆਮੀ ਦੇ ਦਰਬਾਰ ਅੰਦਰ ਆਦਰ ਪਾਉਂਦੇ ਹਨ।
The chosen ones are honored in the Court of the Lord.

ਪੰਚੇ ਸੋਹਹਿ ਦਰਿ ਰਾਜਾਨੁ ॥
panchay soheh dar raajaan.
ਰੱਬ ਦੇ ਗੋਲੇ ਰਾਜਿਆਂ ਦਿਆਂ ਦਰਬਾਰਾਂ ਅੰਦਰ ਸੁੰਦਰ ਲੱਗਦੇ ਹਨ।
The chosen ones look beautiful in the courts of kings.

ਪੰਚਾ ਕਾ ਗੁਰੁ ਏਕੁ ਧਿਆਨੁ ॥
panchaa kaa gur ayk Dhi-aan.
ਚੁਣੇ ਹੋਏ ਕੇਵਲ ਗੁਰੂ ਉਤੇ ਹੀ ਆਪਣੀ ਬਿਰਤੀ ਇਕੱਤਰ ਕਰਦੇ ਹਨ।
The chosen ones meditate single-mindedly on the Guru.

ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥
jay ko kahai karai vichaar. kartay kai karnai naahee sumaar.
ਜਿਨ੍ਹਾਂ ਦੀ ਚਾਹੇ ਭਾਵੇਂ ਕੋਈ ਜਣਾ ਵਰਨਣ ਤੇ ਸੋਚ ਵਿਚਾਰ ਪਿਆ ਕਰੇ, ਪ੍ਰੰਤੂ ਸਿਰਜਨਹਾਰ ਦੇ ਕੰਮਾਂ ਦੀ ਗਿਣਤੀ ਨਹੀਂ ਹੋ ਸਕਦੀ।
No matter how much anyone tries to explain and describe them, the actions of the Creator cannot be counted.

ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
Dhoul Dharam d-i-aa kaa poot. santokh thaap rakhi-aa jin soot.
ਕਲਪਤ ਬਲਦ ਦਿਆਲਤਾ ਦਾ ਪੁੱਤਰ ਪਵਿੱਤ੍ਰਤਾ ਹੈ, ਜਿਸ ਨੇ ਸਹਨਸ਼ੀਲਤਾ ਨਾਲ ਠੀਕ ਤੌਰ ਤੇ ਧਰਤੀ ਨੂੰ ਠਲ੍ਹਿਆ ਹੋਇਆ ਹੈ।
The mythical bull is Dharma, the son of compassion; this is what patiently holds the earth in its place.

ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥
jay ko boojhai hovai sachi-aar. Dhavlai upar kaytaa bhaar.
ਬਲਦ ਉਤੇ ਕਿੰਨਾ ਕੁ ਬੋਝ ਹੈ? ਜੇਕਰ ਕੋਈ ਜਣਾ ਇਸ ਨੂੰ ਸਮਝ ਲਵੇ ਤਾਂ, ਉਹ ਸੱਚਾ ਇਨਸਾਨ ਥੀਵੰਞਦਾ (ਬਣ ਜਾਦਾ) ਹੈ।
One who understands this becomes truthful. What a great load there is on the bull!

ਧਰਤੀ ਹੋਰੁ ਪਰੈ ਹੋਰੁ ਹੋਰੁ ॥
Dhartee hor parai hor hor.
ਇਸ ਧਰਤੀ ਤੋਂ ਪਰੇ ਘਨੇਰੇ ਆਲਮ ਹਨ, ਘਨੇਰੇ ਅਤੇ ਘਨੇਰੇ।
So many worlds beyond this world-so very many!

ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
tis tay bhaar talai kavan jor.
ਉਹ ਕਿਹੜੀ ਤਾਕਤ ਹੈ, ਜੋ ਉਨ੍ਹਾਂ ਦੇ ਬੋਝ ਨੂੰ ਹੇਠੋਂ ਚੁੱਕੀ ਹੋਈ ਹੈ?
What power holds them, and supports their weight?

ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥
jee-a jaat rangaa kay naav. sabhnaa likhi-aa vurhee kalaam.
ਵਾਹਿਗੁਰੂ ਦੀ ਸਦਾ-ਵਗਦੀ ਹੋਈ ਕਲਮ ਨੇ ਸਾਰੇ ਜੀਵਾਂ ਦੀਆਂ ਵੰਨਗੀਆਂ, ਰੰਗਤਾ ਅਤੇ ਨਾਮ ਉਕਰੇ ਹਨ।
The names and the colors of the assorted species of beings were all inscribed by the Ever-flowing Pen of God.

ਏਹੁ ਲੇਖਾ ਲਿਖਿ ਜਾਣੈ ਕੋਇ ॥
ayhu laykhaa likh jaanai ko-i.
ਇਹ ਹਿਸਾਬ ਕਿਤਾਬ ਵਿਰਲੇ ਹੀ ਲਿਖਣਾ ਜਾਣਦੇ ਹਨ।
Who knows how to write this account?

ਲੇਖਾ ਲਿਖਿਆ ਕੇਤਾ ਹੋਇ ॥
laykhaa likhi-aa kaytaa ho-i.
ਨਿਵਿਸਤ ਸ਼ੁਦਾ ਲੇਖਾ-ਪਤ, ਇਹ ਕਿੱਡਾ ਵੱਡਾ ਹੋਵੇਗਾ?
Just imagine what a huge scroll it would take!

ਕੇਤਾ ਤਾਣੁ ਸੁਆਲਿਹੁ ਰੂਪੁ ॥
kaytaa taan su-aalihu roop.
ਤੇਰੀ ਕਿੰਨੀ ਸ਼ਕਤੀ ਅਤੇ ਮਨਮੋਹਣੀ ਸੁੰਦ੍ਰਤਾ ਹੈ, ਹੇ ਸਾਹਿਬ?
What power! What fascinating beauty!

ਕੇਤੀ ਦਾਤਿ ਜਾਣੈ ਕੌਣੁ ਕੂਤੁ ॥
kaytee daat jaanai koun koot.
ਕਿੱਡੀ ਵੱਡੀ ਹੈ ਤੇਰੀ ਬਖਸ਼ੀਸ਼? ਇਸ ਦਾ ਅੰਦਾਜ਼ਾ ਕੌਣ ਲਾ ਸਕਦਾ ਹੈ?
And what gifts! Who can know their extent?

ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥
keetaa pasaa-o ayko kavaa-o. tis tay ho-ay lakh daree-aa-o.
ਇਕ ਸ਼ਬਦ ਨਾਲ ਤੂੰ ਜਗਤ ਦਾ ਖਿਲਾਰਾ ਕਰ ਦਿਤਾ ਤੇ ਇਸ ਦੁਆਰਾ ਲਖਾਂ ਦਰਿਆ ਵਹਿਣੇ ਸ਼ੁਰੂ ਹੋ ਗਏ।
You created the vast expanse of the Universe with One Word! Hundreds of thousands of rivers began to flow.

ਕੁਦਰਤਿ ਕਵਣ ਕਹਾ ਵੀਚਾਰੁ ॥
kudrat kavan kahaa veechaar.
ਤੈਨੂੰ ਜਾਂ ਤੇਰੇ ਇਲਮ ਨੂੰ ਬਿਆਨ ਕਰਨ ਦੀ ਮੇਰੇ ਵਿੱਚ ਕਿਹੜੀ ਤਾਕਤ ਹੈ?
How can Your Creative Potency be described?

ਵਾਰਿਆ ਨ ਜਾਵਾ ਏਕ ਵਾਰ ॥
vaari-aa naa jaavaa ayk vaar.
ਮੈਂ ਇਕ ਵਾਰੀ ਵੀ ਤੇਰੇ ਉਤੇ ਕੁਰਬਾਨ ਨਹੀਂ ਹੋ ਸਕਦਾ।
I cannot even once be a sacrifice to You.

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
jo tuDh bhaavai saa-ee bhalee kaar.
ਜੋ ਕੁਛ ਤੈਨੂੰ ਚੰਗਾ ਲਗਦਾ ਹੈ, ਓਹੀ ਚੰਗਾ ਕੰਮ ਕਾਜ ਹੈ।
Whatever pleases You is the only good done,

ਤੂ ਸਦਾ ਸਲਾਮਤਿ ਨਿਰੰਕਾਰ ॥੧੬॥
too sadaa salaamat nirankaar. ||16||
ਤੂੰ ਸਦੀਵ ਹੀ ਨਵਾਂ ਨਰੋਆਂ ਹੈ, ਹੇ ਸਰੂਪ-ਰਹਿਤ ਪੁਰਖ!
You, Eternal and Formless One! ||16||

ਅਸੰਖ ਜਪ ਅਸੰਖ ਭਾਉ ॥
asankh jap asankh bhaa-o.
ਅਣਗਿਣਤ ਹਨ ਤੇਰੇ ਭਜਨ ਪਾਠ ਤੇ ਅਣਗਿਣਤ ਹਨ ਉਹ ਜੋ ਪ੍ਰੇਮ ਨਾਲ ਤੇਰਾ ਭਜਨ ਪਾਠ ਕਰਦੇ ਹਨ।
Countless meditations, countless loves.

ਅਸੰਖ ਪੂਜਾ ਅਸੰਖ ਤਪ ਤਾਉ ॥
asankh poojaa asankh tap taa-o.
ਅਣਗਿਣਤ ਹਨ ਤੇਰੀਆਂ ਉਪਾਸ਼ਨਾਂ ਅਤੇ ਅਣਗਿਣਤ ਹਨ ਜੋ ਤਪੱਸਿਆ ਕਰਦੇ ਹਨ।
Countless worship services, countless austere disciplines.

ਅਸੰਖ ਗਰੰਥ ਮੁਖਿ ਵੇਦ ਪਾਠ ॥
asankh garanth mukh vayd paath.
ਅਣਗਿਣਤ ਹਨ ਧਾਰਮਕ ਪੁਸਤਕਾਂ ਅਤੇ ਵੇਦਾਂ ਦਾ ਮੂੰਹ ਜਬਾਨੀ ਪਾਠ ਕਰਨ ਵਾਲੇ।
Countless scriptures, and ritual recitations of the Vedas.

ਅਸੰਖ ਜੋਗ ਮਨਿ ਰਹਹਿ ਉਦਾਸ ॥
asankh jog man raheh udaas.
ਅਣਗਿਣਤ ਹਨ ਯੋਗੀ ਚਿੱਤ ਵਿੱਚ, ਜੋ ਦੁਨੀਆਂ ਵਲੋਂ ਉਪਰਾਮ ਰਹਿੰਦੇ ਹਨ।
Countless Yogis, whose minds remain detached from the world.

ਅਸੰਖ ਭਗਤ ਗੁਣ ਗਿਆਨ ਵੀਚਾਰ ॥
asankh bhagat gun gi-aan veechaar.
ਅਣਗਿਣਤ ਹਨ ਅਨਿੰਨ ਅਨੁਰਾਗੀ ਜੋ ਪ੍ਰਭੂ ਦੀਆਂ ਉਤਕ੍ਰਿਸਟਾਈਆਂ (ਵਡਿਆਈਆਂ) ਅਤੇ ਬੋਧ ਨੂੰ ਸੋਚਦੇ ਸਮਝਦੇ ਹਨ।
Countless devotees contemplate the Wisdom and Virtues of the Lord.

ਅਸੰਖ ਸਤੀ ਅਸੰਖ ਦਾਤਾਰ ॥
asankh satee asankh daataar.
ਅਣਗਿਣਤ ਹਨ ਪਵਿੱਤਰ ਪੁਰਸ਼ ਅਤੇ ਅਣਗਿਣਤ ਹੀ ਪੁੰਨਦਾਨ ਕਰਨ ਵਾਲੇ।
Countless the holy, countless the givers.

ਅਸੰਖ ਸੂਰ ਮੁਹ ਭਖ ਸਾਰ ॥
asankh soor muh bhakh saar.
ਅਣਗਿਣਤ ਹਨ ਯੋਧੇ ਜਿਹੜੇ ਮੂੰਹ ਉਤੇ ਲੋਹੇ ਦੀਆਂ ਸੱਟਾਂ ਸਹਾਰਦੇ (ਜਾਂ ਲੋਹਾ ਖਾਂਦੇ) ਹਨ।
Countless heroic spiritual warriors, who bear the brunt of the attack in battle (who with their mouths eat steel).

ਅਸੰਖ ਮੋਨਿ ਲਿਵ ਲਾਇ ਤਾਰ ॥
asankh mon liv laa-i taar.
ਅਣਗਿਣਤ ਹਨ ਚੁੱਪ ਕਰੀਤੇ ਰਿਸ਼ੀ, ਜੋ ਆਪਣੀ ਪ੍ਰੀਤ ਤੇ ਬ੍ਰਿਤੀ ਪ੍ਰਭੂ ਉਤੇ ਕੇਂਦਰ ਕਰਦੇ ਹਨ।
Countless silent sages, vibrating the String of His Love.

ਕੁਦਰਤਿ ਕਵਣ ਕਹਾ ਵੀਚਾਰੁ ॥
kudrat kavan kahaa vichaar.
ਤੈਨੂੰ ਜਾਂ ਤੇਰੇ ਇਲਮ ਨੂੰ ਬਿਆਨ ਕਰਨ ਦੀ ਮੇਰੇ ਵਿੱਚ ਕਿਹੜੀ ਤਾਕਤ ਹੈ?
How can Your Creative Potency be described?

ਵਾਰਿਆ ਨ ਜਾਵਾ ਏਕ ਵਾਰ ॥
vaari-aa naa jaavaa ayk vaar.
ਮੈਂ ਇਕ ਵਾਰੀ ਭੀ ਤੇਰੇ ਉਤੇ ਕੁਰਬਾਨ ਨਹੀਂ ਹੋ ਸਕਦਾ।
I cannot even once be a sacrifice to You.

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
jo tuDh bhaavai saa-ee bhalee kaar.
ਜੋ ਕੁਛ ਤੈਨੂੰ ਚੰਗਾ ਲੱਗਦਾ ਹੈ, ਉਹੀ ਚੰਗਾ ਕੰਮ ਕਾਜ ਹੈ।
Whatever pleases You is the only good done,

ਤੂ ਸਦਾ ਸਲਾਮਤਿ ਨਿਰੰਕਾਰ ॥੧੭॥
too sadaa salaamat nirankaar. ||17||
ਤੂੰ ਸਦੀਵ ਹੀ ਨਵਾਂ ਨਰੋਆ ਹੈ, ਹੇ ਸਰੂਪ-ਰਹਿਤ ਪੁਰਖ!
You, Eternal and Formless One. ||17||

ਅਸੰਖ ਮੂਰਖ ਅੰਧ ਘੋਰ ॥
asankh moorakh anDh ghor.
ਅਣਗਿਣਤ ਮਹਾਨ ਅੰਨ੍ਹੇ ਮੂੜ੍ਹ ਹਨ।
Countless fools, blinded by ignorance.

ਅਸੰਖ ਚੋਰ ਹਰਾਮਖੋਰ ॥
asankh chor haraam-khor.
ਅਣਗਿਣਤ ਤਸਕਰ ਅਤੇ ਹੋਰਨਾਂ ਦਾ ਮਾਲ ਖਾਣ ਵਾਲੇ ਹਨ।
Countless thieves and embezzlers.

ਅਸੰਖ ਅਮਰ ਕਰਿ ਜਾਹਿ ਜੋਰ ॥
asankh amar kar jaah jor.
ਅਣਗਿਣਤ ਧੱਕੇ ਨਾਲ ਰਾਜ ਕਰਕੇ ਟੁਰ ਜਾਂਦੇ ਹਨ।
Countless impose their will by force.

ਅਸੰਖ ਗਲਵਢ ਹਤਿਆ ਕਮਾਹਿ ॥
asankh galavadh hati-aa kamaah.
ਅਣਗਿਣਤ ਹਨ ਗਲ ਵੱਢਣ ਵਾਲੇ, ਜੋ ਖੂਨ ਕਰਦੇ ਹਨ।
Countless cut-throats and ruthless killers.

ਅਸੰਖ ਪਾਪੀ ਪਾਪੁ ਕਰਿ ਜਾਹਿ ॥
asankh paapee paap kar jaah.
ਅਣਗਿਣਤ ਗੁਨਾਹਗਾਰ ਹਨ ਜਿਹੜੇ ਗੁਨਾਹ ਕਮਾਈ ਜਾਂਦੇ ਹਨ।
Countless sinners who keep on sinning.

ਅਸੰਖ ਕੂੜਿਆਰ ਕੂੜੇ ਫਿਰਾਹਿ ॥
asankh koorhi-aar koorhay firaah.
ਅਣਗਿਣਤ ਝੂਠੇ ਹਨ ਜਿਹੜੇ ਝੂਠ ਅੰਦਰ ਭਟਕਦੇ ਹਨ।
Countless liars, wandering lost in their lies.

ਅਸੰਖ ਮਲੇਛ ਮਲੁ ਭਖਿ ਖਾਹਿ ॥
asankh malaychh mal bhakh khaah.
ਅਣਗਿਣਤ ਗੰਦੇ ਹਨ ਜੋ ਗੰਦਗੀ ਨੂੰ ਆਪਣੇ ਅਹਾਰ ਵਜੋ ਖਾਂਦੇ ਹਨ।
Countless wretches, eating filth as their ration.

ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
asankh nin-dak sir karah bhaar.
ਅਣਗਿਣਤ ਕਲੰਕ ਲਾਉਣ ਵਾਲੇ ਹਨ ਜੋ ਆਪਣੇ ਸਿਰ ਤੇ ਪਾਪਾਂ ਦਾ ਬੋਝ ਚੁਕਦੇ ਹਨ।
Countless slanderers, carrying the weight of their stupid mistakes on their heads.

ਨਾਨਕੁ ਨੀਚੁ ਕਹੈ ਵੀਚਾਰੁ ॥
naanak neech kahai vichaar.
ਨਾਨਕ, ਨੀਵਾਂ! ਵਰਨਣ ਕਰਦਾ ਹੈ।
Nanak describes the state of the lowly.

ਵਾਰਿਆ ਨ ਜਾਵਾ ਏਕ ਵਾਰ ॥
vaari-aa naa jaavaa ayk vaar.
ਮੈਂ ਇਕ ਵਾਰੀ ਭੀ ਤੇਰੇ ਉਤੋਂ ਕੁਰਬਾਨ ਨਹੀਂ ਹੋ ਸਕਦਾ।
I cannot even once be a sacrifice to You.

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
jo tuDh bhaavai saa-ee bhalee kaar.
ਜੋ ਕੁਛ ਤੈਨੂੰ ਚੰਗਾ ਲਗਦਾ ਹੈ, ਓਹੀ ਚੰਗਾ ਕੰਮ ਕਾਜ ਹੈ।
Whatever pleases You is the only good done,

ਤੂ ਸਦਾ ਸਲਾਮਤਿ ਨਿਰੰਕਾਰ ॥੧੮॥
too sadaa salaamat nirankaar. ||18||
ਤੂੰ ਸਦੀਵ ਹੀ ਨਵਾਂ ਨਰੋਆ ਹੈ, ਹੇ ਸਰੂਪ-ਰਹਿਤ ਪੁਰਖ!
You, Eternal and Formless One. ||18||

ਅਸੰਖ ਨਾਵ ਅਸੰਖ ਥਾਵ ॥
asankh naav asankh thaav.
ਬੇ-ਗਿਣਤ ਹਨ ਤੇਰੇ ਨਾਮ ਅਤੇ ਬੇ-ਗਿਣਤ ਤੇਰੇ ਨਿਵਾਸ ਅਸਥਾਨ, ਹੇ ਪ੍ਰਭੂ!
Countless names, countless places.

ਅਗੰਮ ਅਗੰਮ ਅਸੰਖ ਲੋਅ ॥
agamm agamm asankh lo-a.
ਬੇ-ਗਿਣਤ ਹਨ ਤੇਰੇ ਮੰਡਲ-ਅਪਹੁੰਚ ਅਤੇ ਅਖੋਜ।
Inaccessible, unapproachable, countless celestial realms.

ਅਸੰਖ ਕਹਹਿ ਸਿਰਿ ਭਾਰੁ ਹੋਇ ॥
asankh kaheh sir bhaar ho-i.
ਉਨ੍ਹਾਂ ਨੂੰ ਗਿਣਤ-ਰਹਿਤ ਆਖਣਾ ਭੀ ਮੂੰਡ (ਸਿਰ) ਉਤੇ ਪਾਪ ਦਾ ਬੋਝ ਚੁਕਣ ਦੇ ਤੁੱਲ ਹੈ।
Even to call them countless is to carry the weight on your head.

ਅਖਰੀ ਨਾਮੁ ਅਖਰੀ ਸਾਲਾਹ ॥
akhree naam akhree saalaah.
ਸ਼ਬਦਾਂ ਰਾਹੀਂ ਤੇਰਾ ਨਾਮ ਉਚਾਰਿਆਂ ਜਾਂਦਾ ਹੈ ਅਤੇ ਸ਼ਬਦਾਂ ਰਾਹੀਂ ਹੀ ਤੇਰਾ ਜਸ ਕੀਤਾ ਜਾਂਦਾ ਹੈ।
From the Word, comes the Naam; from the Word, comes Your Praise.

ਅਖਰੀ ਗਿਆਨੁ ਗੀਤ ਗੁਣ ਗਾਹ ॥
akhree gi-aan geet gun gaah.
ਸ਼ਬਦਾਂ ਰਾਹੀਂ ਤੇਰੀ ਗਿਆਤ ਅਤੇ ਤੇਰੀਆਂ ਉਤਕ੍ਰਿਸਾਈਆਂ (ਵਡਿਆਈਆਂ) ਦੇ ਗਾਉਣ ਗਾਏ ਜਾਂਦੇ ਹਨ।
From the Word, comes spiritual wisdom, singing the Songs of Your Glory.

ਅਖਰੀ ਲਿਖਣੁ ਬੋਲਣੁ ਬਾਣਿ ॥
akhree likhan bolan baan.
ਅੱਖਰਾਂ ਅੰਦਰ ਉਚਾਰਨ ਕੀਤੀ ਹੋਈ ਬਾਣੀ ਲਿਖੀ ਜਾਂਦੀ ਹੈ।
From the Word, come the written and spoken words and hymns.

ਅਖਰਾ ਸਿਰਿ ਸੰਜੋਗੁ ਵਖਾਣਿ ॥
akhraa sir sanjog vakhaan.
ਅੱਖਰਾਂ ਨਾਲ ਪ੍ਰਾਨੀ ਦੇ ਮੱਥੇ ਉਤੇ ਉਸਦੀ ਕਿਸਮਤ ਬਿਆਨ ਕੀਤੀ ਹੋਈ ਹੈ।
From the Word, comes destiny, written on one's forehead.

ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
jin ayh likhay tis sir naah.
ਪ੍ਰੰਤੂ ਵਾਹਿਗੁਰੂ ਜਿਸਨੇ ਇਹ ਪਰਾਲਬੱਧਾ ਲਿਖੀਆਂ ਹਨ, ਉਸਦੇ ਸੀਸ ਉਤੇ ਇਹ ਨਹੀਂ ਹੈ।
But the One who wrote these Words of Destiny-no words are written on His Forehead.

ਜਿਵ ਫੁਰਮਾਏ ਤਿਵ ਤਿਵ ਪਾਹਿ ॥
jiv furmaa-ay tiv tiv paah.
ਜਿਸ ਤਰ੍ਹਾਂ ਉਹ ਹੁਕਮ ਕਰਦਾ ਹੈ, ਉਸੇ ਤਰ੍ਹਾਂ ਹੀ ਇਨਸਾਨ ਹਾਸਲ ਕਰਦੇ ਹਨ।
As He ordains, so do we receive.

ਜੇਤਾ ਕੀਤਾ ਤੇਤਾ ਨਾਉ ॥
jaytaa keetaa taytaa naa-o.
ਜਿੰਨੀ ਵੱਡੀ ਹੈ ਤੇਰੀ ਰਚਨਾ, ਓਡੀ ਵੱਡੀ ਹੀ ਹੈ ਤੇਰੀ ਕੀਰਤੀ।
The created universe is the manifestation of Your Name.

ਵਿਣੁ ਨਾਵੈ ਨਾਹੀ ਕੋ ਥਾਉ ॥
vin naavai naahee ko thaa-o.
ਤੈਂਡੇ ਨਾਮ ਤੋਂ ਬਿਨਾਂ ਕੋਈ ਥਾਂ ਨਹੀਂ।
Without Your Name, there is no place at all.

ਕੁਦਰਤਿ ਕਵਣ ਕਹਾ ਵੀਚਾਰੁ ॥
kudrat kavan kahaa veechaar.
ਤੈਨੂੰ ਜਾਂ ਤੇਰੇ ਇਲਮ ਨੂੰ ਬਿਆਨ ਕਰਨ ਦੀ ਮੇਰੇ ਵਿੱਚ ਕਿਹੜੀ ਤਾਕਤ ਹੈ?
How can I describe Your Creative Power?

ਵਾਰਿਆ ਨ ਜਾਵਾ ਏਕ ਵਾਰ ॥
vaari-aa naa jaavaa ayk vaar.
ਮੈਂ ਇਕ ਵਾਰੀ ਭੀ ਤੇਰੇ ਉਤੋਂ ਕੁਰਬਾਨ ਨਹੀਂ ਹੋ ਸਕਦਾ?
I cannot even once be a sacrifice to You.

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
jo tuDh bhaavai saa-ee bhalee kaar.
ਜੋ ਕੁਛ ਤੈਨੂੰ ਚੰਗਾ ਲੱਗਦਾ ਹੈ, ਓਹੀ ਚੰਗਾ ਕੰਮ ਕਾਜ ਹੈ।
Whatever pleases You is the only good done,

ਤੂ ਸਦਾ ਸਲਾਮਤਿ ਨਿਰੰਕਾਰ ॥੧੯॥
too sadaa salaamat nirankaar. ||19||
ਤੂੰ ਸਦੀਵ ਹੀ ਨਵਾਂ ਨਰੋਆਂ ਹੈ, ਹੇ ਸਰੂਪ-ਰਹਿਤ ਪੁਰਖ!
You, Eternal and Formless One. ||19||

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
bharee-ai hath pair tan dayh. paanee Dhotai utras khayh.
ਜਲ ਨਾਲ ਧੋਣ ਦੁਆਰਾ ਲਿਬੜੇ ਹੋਏ ਕਰਾਂ ਪਗਾਂ ਅਤੇ ਸਰੀਰ ਦੇ ਹੋਰ ਹਿੱਸਿਆਂ ਦਾ ਘੱਟਾ ਲਹਿ ਜਾਂਦਾ ਹੈ।
When the hands and the feet and the body are dirty, water can wash away the dirt.

ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
moot paleetee kaparh ho-i. day saaboon la-ee-ai ohu Dho-i.
ਪਿਸ਼ਾਬ ਨਾਲ ਗੰਦਾ ਹੋਇਆ ਹੋਇਆ ਬਸਤਰ, ਉਸਨੂੰ ਸਾਬਣ ਲਾ ਕੇ ਸਾਫ ਸੁਥਰਾ ਕਰ ਲਈਦਾ ਹੈ।
When the clothes are soiled and stained by urine, soap can wash them clean.

ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥
bharee-ai mat paapaa kai sang. ohu Dhopai naavai kai rang.
ਗੁਨਾਹ ਦੇ ਨਾਲ ਪਲੀਤ ਹੋਈ ਹੋਈ ਆਤਮਾ ਉਹ ਹਰੀ ਨਾਮ ਦੀ ਪ੍ਰੀਤ ਨਾਲ ਧੋਤੀ ਜਾਂਦੀ ਹੈ।
But when the intellect is stained and polluted by sin, it can only be cleansed by the Love of the Name.

ਪੁੰਨੀ ਪਾਪੀ ਆਖਣੁ ਨਾਹਿ ॥
punnee paapee aakhan naah.
ਕੇਵਲ ਮੂੰਹ ਜ਼ਬਾਨੀ ਕਹਿਣ ਨਾਲ ਆਦਮੀ ਨੇਕ ਅਤੇ ਐਬੀ ਨਹੀਂ ਬਣਦਾ।
Virtue and vice do not come by mere words;

ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
kar kar karnaa likh lai jaahu.
ਬਾਰੰਬਾਰ ਕੀਤੇ ਹੋਏ ਕਰਮ ਦਿਲ ਉਤੇ ਉਕਰੇ ਜਾਂਦੇ ਹਨ।
actions repeated, over and over again, are engraved on the soul.

ਆਪੇ ਬੀਜਿ ਆਪੇ ਹੀ ਖਾਹੁ ॥
aapay beej aapay hee khaahu.
ਆਦਮੀ ਖੁਦ ਬੀਜਦਾ ਹੈ ਅਤੇ ਖੁਦ ਹੀ ਵੱਢਦਾ ਖਾਂਦਾ ਹੈ।
You shall harvest what you plant.

ਨਾਨਕ ਹੁਕਮੀ ਆਵਹੁ ਜਾਹੁ ॥੨੦॥
naanak hukmee aavahu jaahu. ||20||
ਵਾਹਿਗੁਰੂ ਦੇ ਫੁਰਮਾਨ ਦੁਆਰਾ ਹੇ ਨਾਨਕ! ਇਨਸਾਨ ਆਉਂਦਾ ਤੇ ਜਾਂਦਾ ਹੈ।
O Nanak, by the Hukam of God's Command, we come and go in reincarnation. ||20||

ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥
teerath tap da-i-aa dat daan. jay ko paavai til kaa maan.
ਯਾਤਰਾ, ਤਪੱਸਿਆ, ਰਹਿਮ ਅਤੇ ਖੈਰਾਤ ਦੇਣੀ, ਜੇਕਰ ਪਾਉਣ ਤਾਂ ਕੁੰਜਕ ਮਾਤ੍ਰ (ਕਦਰ) ਜਾਂ ਸਨਮਾਨ ਪਾਉਂਦੀਆਂ ਹਨ।
Pilgrimages, austere discipline, compassion and charity -these, by themselves, bring only an iota of merit.

ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥
suni-aa manni-aa man keetaa bhaa-o. antargat teerath mal naa-o.
ਜੇ ਕੋਈ ਦਿਲ ਨਾਲ ਹਰੀ ਨਾਮ ਨੂੰ ਸਰਵਣ ਮੰਨਣ ਅਤੇ ਪ੍ਰੀਤ ਕਰਦਾ ਹੈ, ਉਹ ਆਪਣੇ ਅੰਦਰਲੇ ਧਰਮ ਅਸਥਾਨ ਵਿੱਚ ਚੰਗੀ ਤਰ੍ਹਾਂ ਨਹਾਕੇ ਮੁਕਤੀ ਪਾ ਲੈਂਦਾ ਹੈ।
Listening and believing with love and humility in your mind, cleanse yourself with the Name, at the sacred shrine deep within.

ਸਭਿ ਗੁਣ ਤੇਰੇ ਮੈ ਨਾਹੀ ਕੋਇ ॥
sab gun tayray mai naahee ko-i.
ਸਮੂਹ ਨੇਕੀਆਂ ਤੈਡੀਆਂ ਹਨ ਹੇ ਸਾਈਂ! ਮੇਰੇ ਵਿੱਚ ਕੋਈ ਨਹੀਂ।
All virtues are Yours, Lord, I have none at all.

ਵਿਣੁ ਗੁਣ ਕੀਤੇ ਭਗਤਿ ਨ ਹੋਇ ॥
vin gun keetay bhagat naa ho-i.
ਉਤਕ੍ਰਿਸ਼ਟਤਾਈਆਂ ਹਾਸਲ ਕਰਨ ਦੇ ਬਾਝੋਂ ਸੁਆਮੀ ਦੀ ਪਰੇਮ-ਮਈ ਸੇਵਾ ਨਹੀਂ ਕੀਤੀ ਜਾ ਸਕਦੀ।
Without virtue, there is no devotional worship.

ਸੁਅਸਤਿ ਆਥਿ ਬਾਣੀ ਬਰਮਾਉ ॥
su-a-sat aath baanee barmaa-o.
ਮੇਰੀ ਨਿਮਸਕਾਰ ਹੈ ਪ੍ਰਭੂ ਨੂੰ ਜੋ ਆਪ ਹੀ ਸੰਸਾਰੀ ਪਦਾਰਥ ਅਤੇ ਲਫਜ਼ ਬਰ੍ਹਮਾ ਆਦਿਕ ਹੈ।
I bow to the Lord of the World, to His Word, to Brahma the Creator.

ਸਤਿ ਸੁਹਾਣੁ ਸਦਾ ਮਨਿ ਚਾਉ ॥
sat suhaan sadaa man chaa-o.
ਉਹ ਸੱਚਾ ਅਤੇ ਸੁੰਦਰ ਹੈ ਅਤੇ ਪਰਮ ਅਨੰਦ ਸਦੀਵ ਹੀ ਉਸਦੇ ਚਿੱਤ ਅੰਦਰ ਵਸਦਾ ਹੈ।
He is Beautiful, True and Eternally Joyful.

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
kavan su vaylaa vakhat kavan kavan thit kavan vaar. kavan si rutee maahu kavan jit ho-aa aakaar.
ਉਹ ਕਿਹੜਾ ਸਮਾਂ, ਕਿਹੜਾ ਮੁਹਤ, ਕਿਹੜੀ ਤਿੱਥ, ਕਿਹੜਾ ਦਿਨ, ਉਹ ਕਿਹੜਾ ਮੌਸਮ ਅਤੇ ਕਿਹੜਾ ਮਹੀਨਾ ਸੀ, ਜਦ ਸੰਨਸਾਰ (ਰਚਨਾ) ਦਾ ਪਸਾਰਾ ਹੋਇਆ?
What was that time, and what was that moment? What was that day, and what was that date? What was that season, and what was that month, when the Universe was created?

ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
vayl naa paa-ee-aa pandtee ji hovai laykh puraan.
ਪੰਡਤਾ ਨੂੰ ਵੇਲੇ ਦਾ ਪਤਾ ਨਹੀਂ ਭਾਵੇਂ ਪੁਰਾਨਾ ਦੀ ਲਿਖਤ ਅੰਦਰ ਇਸ ਦਾ ਜ਼ਿਕਰ ਭੀ ਹੋਵੇ।
The Pandits, the religious scholars, cannot find that time, even if it is written in the Puraanas.

ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
vakhat naa paa-i-o kaadee-aa ji likhan laykh kuraan.
ਨਾਂ ਹੀ ਕਾਜ਼ੀ, ਜਿਹੜੇ ਕੁਰਾਨ ਦੀ ਲਿਖਤ ਲਿਖਦੇ ਹਨ, ਸਮੇ ਨੂੰ ਜਾਣਦੇ ਹਨ।
That time is not known to the Qazis, who study the Koran.

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
thit vaar naa jogee jaanai rut maahu naa ko-ee.
ਨਾਂ ਯੋਗੀ, ਨਾਂ ਹੀ ਕੋਈ ਹੋਰ, ਚੰਦ ਦਾ ਦਿਹਾੜਾ, ਸਪਤਾਹ ਦਾ ਦਿਨ, ਮੌਸਮ ਅਤੇ ਮਹੀਨਾ ਜਾਣਦਾ ਹੈ।
The day and the date are not known to the Yogis, nor is the month or the season.

ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
jaa kartaa sirthee k-a-o saajay aapay jaanai so-ee.
ਜੋ ਸਿਰਜਣਹਾਰ ਸ੍ਰਿਸ਼ਟੀ ਨੂੰ ਰਚਦਾ ਹੈ, ਉਹ ਆਪ ਹੀ ਵੇਲੇ ਨੂੰ ਜਾਣਦਾ ਹੈ।
The Creator who created this creation-only He Himself knows.

ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥
kiv kar aakhaa kiv saalaahee ki-o varnee kiv jaanaa.
ਤੈਨੂੰ ਕਿਸ ਤਰ੍ਹਾਂ ਕਹਿਆ ਕਿਸ ਤਰ੍ਹਾਂ ਸਲਾਹਿਆ ਕਿਸ ਤਰ੍ਹਾਂ ਬਿਆਨ ਕੀਤਾ ਅਤੇ ਕਿਸ ਤਰ੍ਹਾਂ ਜਾਣਿਆ ਜਾਵੇ ਹੇ ਸਾਈਂ?
How can we speak of Him? How can we praise Him? How can we describe Him? How can we know Him?

ਪੰਨਾ ੫

ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥
naanak aakhan sabh ko aakhai ik doo ik si-aanaa.
ਨਾਨਕ! ਸਾਰੇ ਤੇਰੀ ਕਥਾ ਵਰਨਣ ਕਰਦੇ ਹਨ ਤੇ ਇਕ ਨਾਲੋ ਇਕ ਵਧੇਰੇ ਅਕਲਮੰਦ ਹੈ।
O Nanak, everyone speaks of Him, each one wiser than the rest.

ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
vadaa saahib vadee naa-ee keetaa jaa kaa hovai.
ਵਿਸ਼ਾਲ ਹੈ ਮਾਲਕ ਤੇ ਵਿਸ਼ਾਲ ਉਸ ਦਾ ਨਾਮ ਅਤੇ ਜੋ ਕੁਛ ਉਹ ਕਰਦਾ ਹੈ, ਉਹੀ ਹੁੰਦਾ ਹੈ।
Great is the Master, Great is His Name. Whatever happens is according to His Will.

ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥
naanak jay ko aapou jaanai agai ga-i-aa naa sohai. ||21||
ਨਾਨਕ! ਜੇਕਰ ਕੋਈ ਜਾਣਾ ਆਪਣੇ ਆਪ ਨੂੰ ਕਰਣ-ਯੋਗ ਮੰਨ ਲਵੇ, ਅਗਲੇ ਲੋਕ ਵਿੱਚ ਪੁੱਜਣ ਤੇ ਉਹ ਸੁਭਾਇਮਾਨ ਨਹੀਂ ਲੱਗੇਗਾ।
O Nanak, one who claims to know everything shall not be decorated in the world hereafter. ||21||

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
paataalaa paataal lakh aagaasaa aagaas.
ਪਇਆਲਾ ਦੇ ਹੇਠਾਂ ਪਇਆਲ ਹਨ ਅਤੇ ਲਖੂਖ਼ਾ (ਲਖਾਂ) ਅਸਮਾਨਾ ਉਤੇ ਅਸਮਾਨ।
There are nether worlds beneath nether worlds, and hundreds of thousands of heavenly worlds above.

ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
oarhak oarhak bhaal thakay vayd kahan ik vaat.
ਧਾਰਮਕ ਗ੍ਰੰਥ ਇਕ ਗੱਲ ਆਖਦੇ ਹਨ ਰੱਬ ਦੇ ਅੰਤ ਅਤੇ ਹੱਦ ਬੰਨਿਆਂ ਨੂੰ ਲੱਭਦੇ ਹੋਏ, ਨਾਕਾਮਯਾਬ ਹੋ, ਲੋਕ ਹਾਰ ਹੁਟ ਗਏ ਹਨ।
The Vedas say that you can search and search for them all, until you grow weary.

ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
sahas athaarah kahan kataybaa asuloo ik Dhaat.
ਯਹੂਦੀ, ਈਸਾਈ ਤੇ ਮੁਸਲਿਮ ਧਾਰਮਕ ਗਰੰਥ ਆਖਦੇ ਹਨ, ਕਿ ਅਠਾਰਾ ਹਜ਼ਾਰ ਆਲਮ ਹਨ, ਪ੍ਰੰਤੂ ਅਸਲ ਵਿੱਚ ਇਕੋ ਹੀ ਸਾਰ-ਤਤ ਹੈ, ਕਿ ਪ੍ਰਭੂ ਬੇਅੰਤ ਹੈ।
The scriptures say that there are 18,000 worlds, but in reality, there is only One Universe.

ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
laykhaa ho-i taa likhee-ai laykhai ho-i vinaas.
ਜੇਕਰ ਉਸਦਾ ਕੋਈ ਹਿਸਾਬ ਕਿਤਾਬ ਹੋਵੇ, ਕੇਵਲ ਤਾ ਹੀ ਇਨਸਾਨ ਉਸਨੂੰ ਲਿਖ ਸਕਦਾ ਹੈ ਕਿ ਵਾਹਿਗੁਰੂ ਦਾ ਹਿਸਾਬ ਕਿਤਾਬ ਮੁਕਦਾ ਨਹੀਂ ਅਤੇ ਹਿਸਾਬ ਕਿਤਾਬ ਨੂੰ ਬਿਆਨ ਕਰਦਾ ਹੋਇਆ ਇਨਸਾਨ ਖੁਦ ਹੀ ਮੁਕ ਜਾਂਦਾ ਹੈ।
If you try to write an account of this, you will surely finish yourself before you finish writing it.

ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥
naanak vadaa aakhee-ai aapay jaanai aap. ||22||
ਹੇ ਨਾਨਕ! ਉਸਨੂੰ ਵਿਸ਼ਾਲ ਵਰਨਣ ਕਰ। ਉਹ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ।
O Nanak, call Him Great! He Himself knows Himself. ||22||

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥
saalaahee saalaah aytee surat naa paa-ee-aa. nadee-aa atai vaah pavah samund naa jaanee-ah.
ਸ਼ਲਾਘਾ ਕਰਨ ਵਾਲੇ ਸਾਹਿਬ ਦੀ ਸ਼ਲਾਘਾ ਕਰਦੇ ਹਨ, ਪਰ ਉਨ੍ਹਾਂ ਨੂੰ ਏਨੀ ਸਮਝ ਪ੍ਰਾਪਤ ਨਹੀਂ ਹੁੰਦੀ ਕਿ ਉਸਦੀ ਵਿਸ਼ਾਲਤਾ ਨੂੰ ਜਾਣ ਲੈਣਾ ਹੈ ਜਿਸ ਤਰ੍ਹਾਂ ਸਮੁੰਦਰ ਵਿੱਚ ਡਿੱਗਣ ਵਾਲੇ ਨਾਲੇ ਤੇ ਦਰਿਆ ਇਸਦੇ ਵਿਸਥਾਰ ਨੂੰ ਨਹੀਂ ਸਮਝਦੇ।
The praisers praise the Lord, but they do not obtain intuitive understanding -the streams and rivers flowing into the ocean do not know its vastness.

ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥
samund saah sultaan girhaa saytee maal Dhan. keerhee tul naa hovnee jay tis manahu naa veesrah. ||23||
ਜਾਇਦਾਦ ਅਤੇ ਦੌਲਤ ਦੇ ਸਮੁੰਦਰਾਂ ਤੇ ਪਹਾੜਾਂ ਦੇ ਸਮੇਤਿ, ਰਾਜੇ ਅਤੇ ਮਹਾਰਾਜੇ, ਕੀੜੀ ਦੇ ਬਰਾਬਰ ਨਹੀਂ ਹੁੰਦੇ ਜੇਕਰ ਆਪਣੇ ਚਿੱਤ ਅੰਦਰ ਪ੍ਰਭੂ ਨਾ ਭੁਲੇ।
Even kings and emperors, with mountains of property and oceans of wealth -these are not even equal to an ant, who does not forget God. ||23||

ਅੰਤੁ ਨ ਸਿਫਤੀ ਕਹਣਿ ਨ ਅੰਤੁ ॥
ant naa siftee kahan naa ant.
ਸੁਆਮੀ ਦੀ ਸਿਫ਼ਤ ਸ਼ਲਾਘਾ ਦਾ ਕੋਈ ਓੜਕ ਨਹੀਂ ਤੇ ਨਾਹੀ ਓੜਕ ਹੈ ਇਸ ਦੇ ਆਖਣ ਵਾਲਿਆਂ ਦਾ।
Endless are His Praises, endless are those who speak them.

ਅੰਤੁ ਨ ਕਰਣੈ ਦੇਣਿ ਨ ਅੰਤੁ ॥
ant naa karnai dayn naa ant.
ਬੇ-ਅੰਦਾਜ਼ ਹਨ ਉਸਦੇ ਕੰਮ ਅਤੇ ਬੇ-ਅੰਦਾਜ਼ਾ ਉਸ ਦੀਆਂ ਦਾਤਾਂ।
Endless are His Actions, endless are His Gifts.

ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥
ant naa vaykhan sunan naa ant.
ਵਾਹਿਗੁਰੂ ਦੇ ਦੇਖਣ ਦਾ ਕੋਈ ਓੜਕ ਨਹੀਂ ਅਤੇ ਨਾਂ ਹੀ ਓੜਕ ਹੈ ਉਸਦੇ ਸਰਵਣ ਕਰਨ ਦਾ।
Endless is His Vision, endless is His Hearing.

ਅੰਤੁ ਨ ਜਾਪੈ ਕਿਆ ਮਨਿ ਮੰਤੁ ॥
ant naa jaapai ki-aa man mant.
ਸਾਹਿਬ ਦੇ ਦਿਲ ਦਾ ਕੀ ਮਨੋਰਥ ਹੈ? ਇਸ ਦਾ ਓੜਕ ਜਾਣਿਆ ਨਹੀਂ ਜਾਂਦਾ।
His limits cannot be perceived. What is the Mystery of His Mind?

ਅੰਤੁ ਨ ਜਾਪੈ ਕੀਤਾ ਆਕਾਰੁ ॥
ant naa jaapai keetaa aakaar.
ਉਸਦੀ ਰਚੀ ਹੋਈ ਰਚਨਾ ਦਾ ਓੜਕ ਮਲੂਮ ਨਹੀਂ ਹੁੰਦਾ।
The limits of the created universe cannot be perceived.

ਅੰਤੁ ਨ ਜਾਪੈ ਪਾਰਾਵਾਰੁ ॥
ant naa jaapai paaraavaar.
ਉਸਦੇ ਇਸ ਤੇ ਉਸ ਕਿਨਾਰੇ ਦਾ ਥਹੁ ਪਤਾ ਜਾਣਿਆ ਨਹੀਂ ਜਾਂਦਾ।
Its limits here and beyond cannot be perceived.

ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥
ant kaaran kaytay bil-laah. taa kay ant naa paa-ay jaah.
ਉਸਦਾ ਹੱਦ-ਬੰਨਾ ਜਾਣਨ ਲਈ ਘਨੇਰੇ ਵਿਰਲਾਪ ਕਰਦੇ ਹਨ, ਪ੍ਰੰਤੂ ਉਸਦੇ ਓੜਕਾਂ ਦਾ ਪਤਾ ਨਹੀਂ ਲੱਗਦਾ।
Many struggle to know His limits, but His limits cannot be found.

ਏਹੁ ਅੰਤੁ ਨ ਜਾਣੈ ਕੋਇ ॥
ayhu ant naa jaanai ko-i.
ਇਹ ਪਾਰਾਵਾਰ ਕੋਈ ਨਹੀਂ ਜਾਣ ਸਕਦਾ।
No one can know these limits.

ਬਹੁਤਾ ਕਹੀਐ ਬਹੁਤਾ ਹੋਇ ॥
bahutaa kahee-ai bahutaa ho-i.
ਜਿੰਨਾ ਵਧੇਰੇ ਅਸੀਂ ਬਿਆਨ ਕਰਦੇ ਹਾਂ, ਓਨਾ ਵਧੇਰੇ ਅਪਰਸਿਧ ਉਹ ਹੋ ਜਾਂਦਾ ਹੈ।
The more you say about them, the more there still remains to be said.

ਵਡਾ ਸਾਹਿਬੁ ਊਚਾ ਥਾਉ ॥
vadaa saahib oochaa thaa-o.
ਵਿਸ਼ਾਲ ਹੈ ਸੁਆਮੀ ਅਤੇ ਬੁਲੰਦ ਉਸ ਦਾ ਆਸਣ।
Great is the Master, High is His Heavenly Home.

ਊਚੇ ਉਪਰਿ ਊਚਾ ਨਾਉ ॥
oochay upar oochaa naa-o.
ਉਸਦਾ ਨਾਮ ਉਚਿਆਂ ਤੋਂ ਮਹਾਨ ਉੱਚਾ ਹੈ।
Highest of the High, above all is His Name.

ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥
ayvad oochaa hovai ko-i. tis oochay k-a-o jaanai so-i.
ਜੇਕਰ ਕੋਈ ਜਣਾ ਐਡਾ ਵੱਡਾ ਤੇ ਉੱਚਾ ਹੋਵੇ, ਜਿੱਡਾ ਉਹ ਹੈ ਤਦ ਉਹ ਉਸ ਨੂੰ ਜਾਣ ਲਵੇਗਾ।
Only one as Great and as High as God can know His Lofty and Exalted State.

ਜੇਵਡੁ ਆਪਿ ਜਾਣੈ ਆਪਿ ਆਪਿ ॥
jayvad aap jaanai aap aap.
ਉਹ ਕਿੱਡਾ ਵੱਡਾ ਹੈ, ਉਹ ਖੁਦ ਹੀ ਜਾਣਦਾ ਹੈ।
Only He Himself is that Great. He Himself knows Himself.

ਨਾਨਕ ਨਦਰੀ ਕਰਮੀ ਦਾਤਿ ॥੨੪॥
naanak nadree karmee daat. ||24||
ਹੇ ਨਾਨਕ! ਕ੍ਰਿਪਾਲੂ ਪ੍ਰਭੂ ਆਪਣੀ ਦਇਆ ਦੁਆਰਾ ਬਖਸ਼ੀਸ਼ਾ ਬਖਸ਼ਦਾ ਹੈ।
O Nanak, by His Glance of Grace, He bestows His Blessings. ||24||

ਬਹੁਤਾ ਕਰਮੁ ਲਿਖਿਆ ਨਾ ਜਾਇ ॥
bahutaa karam likhi-aa naa jaa-i.
ਘਨੇਰੀਆਂ ਹਨ ਉਸ ਦੀਆਂ ਬਖਸ਼ਿਸ਼ਾਂ ਇਹ ਲਿਖੀਆਂ ਨਹੀਂ ਜਾ ਸਕਦੀਆਂ।
His Blessings are so abundant that there can be no written account of them.

ਵਡਾ ਦਾਤਾ ਤਿਲੁ ਨ ਤਮਾਇ ॥
vadaa daataa til naa tamaa-i.
ਉਹ ਭਾਰਾ ਦਾਤਾਰ ਹੈ ਅਤੇ ਉਸਨੂੰ ਭੋਰਾ ਭੀ ਤਮ੍ਹਾ ਨਹੀਂ।
The Great Giver does not hold back anything.

ਕੇਤੇ ਮੰਗਹਿ ਜੋਧ ਅਪਾਰ ॥
kaytay mangah joDh apaar.
ਸੂਰਮਿਆਂ ਦੇ ਸਮੁਦਾਇ ਬੇ-ਅੰਤ ਸਾਹਿਬ ਦੇ ਦਰ ਤੇ ਖੈਰ ਮੰਗਦੇ ਹਨ।
There are so many great, heroic warriors begging at the Door of the Infinite Lord.

ਕੇਤਿਆ ਗਣਤ ਨਹੀ ਵੀਚਾਰੁ ॥
kayti-aa ganat nahee veechaar.
ਘਣੇ ਹੀ ਗਿਣਤੀ ਤੋਂ ਬਾਹਰ ਉਸਨੂੰ ਸੋਚਦੇ ਸਮਝਦੇ ਹਨ।
So many contemplate and dwell upon Him, that they cannot be counted.

ਕੇਤੇ ਖਪਿ ਤੁਟਹਿ ਵੇਕਾਰ ॥
kaytay khap tutah vaykaar.
ਬਹੁਤੇ ਵੈਲ ਅੰਦਰ ਖੁਰ ਕੇ ਖਤਮ ਹੋ ਜਾਂਦੇ ਹਨ।
So many waste away to death engaged in corruption.

ਕੇਤੇ ਲੈ ਲੈ ਮੁਕਰੁ ਪਾਹਿ ॥
kaytay lai lai mukar paah.
ਕਈ ਲਗਾਤਾਰ ਦਾਤਾਂ ਲੈਂਦੇ ਹਨ ਅਤੇ ਤਾਂ ਭੀ ਉਨ੍ਹਾਂ ਤੋਂ ਮਨੁਕਰ ਹੋ ਜਾਂਦੇ ਹਨ।
So many take and take again, and then deny receiving.

ਕੇਤੇ ਮੂਰਖ ਖਾਹੀ ਖਾਹਿ ॥
kaytay moorakh khaahee khaah.
ਕਈ ਬੇ-ਸਮਝ ਖਾਣ ਵਾਲੇ ਖਾਈ ਹੀ ਜਾਂਦੇ ਹਨ।
So many foolish consumers keep on consuming.

ਕੇਤਿਆ ਦੂਖ ਭੂਖ ਸਦ ਮਾਰ ॥
kayti-aa dookh bhookh sad maar.
ਘਣੇ ਹੀ ਤਕਲੀਫ ਫਾਕਾ-ਕਸ਼ੀ ਅਤੇ ਹਮੇਸ਼ਾਂ ਦੀ ਕੁਟਫਾਟ ਸਹਾਰਦੇ ਹਨ।
So many endure distress, deprivation and constant abuse.

ਏਹਿ ਭਿ ਦਾਤਿ ਤੇਰੀ ਦਾਤਾਰ ॥
ayh bhi daat tayree daataar.
ਇਹ ਭੀ ਤੇਰੀਆਂ ਬਖਸ਼ੀਸ਼ਾਂ ਹਨ, ਹੇ ਦਾਤੇ!
Even these are Your Gifts, O Great Giver!

ਬੰਦਿ ਖਲਾਸੀ ਭਾਣੈ ਹੋਇ ॥
band khalaasee bhaanai ho-i.
ਕੈਦ ਤੋਂ ਰਿਹਾਈ ਹਰੀ ਦੇ ਹੁਕਮ ਨਾਲ ਹੁੰਦੀ ਹੈ।
Liberation from bondage comes only by Your Will.

ਹੋਰੁ ਆਖਿ ਨ ਸਕੈ ਕੋਇ ॥
hor aakh naa sakai ko-i.
ਹੋਰਸ ਕਿਸੇ ਦਾ ਇਸ ਵਿੱਚ ਕੋਈ ਦਖਲ ਨਹੀਂ।
No one else has any say in this.

ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥
jay ko khaa-ik aakhan paa-i. ohu jaanai jaytee-aa muh khaa-i.
ਜੇਕਰ ਕੋਈ ਮੂਰਖ ਦਖਲ ਦੇਣ ਦਾ ਹੀਆ ਕਰੇ, ਉਹੀ ਜਾਣੇਗਾ ਕਿ ਉਸ ਦੇ ਮੂੰਹ ਉਤੇ ਕਿੰਨੀਆਂ ਕੁ ਸੱਟਾਂ ਪੈਦੀਆਂ ਹਨ।
If some fool should presume to say that he does, he shall learn, and feel the effects of his folly.

ਆਪੇ ਜਾਣੈ ਆਪੇ ਦੇਇ ॥
aapay jaanai aapay day-i.
ਸਾਈਂ ਸਾਰਾ ਕੁਛ ਖੁਦ ਜਾਣਦਾ ਹੈ ਤੇ ਖੁਦ ਹੀ ਦਿੰਦਾ ਹੈ।
He Himself knows, He Himself gives.

ਆਖਹਿ ਸਿ ਭਿ ਕੇਈ ਕੇਇ ॥
aakhah si bhi kay-ee kay-i.
ਪ੍ਰਨਾਂ, ਵਿਰਲੇ ਹਨ ਉਹ ਜੋ ਰੱਬ ਦੀਆਂ ਦਾਤਾਂ ਨੂੰ ਮੰਨਦੇ ਹਨ।
Few, very few are those who acknowledge this.

ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥
jis no bakhsay sifat saalaah. naanak paatisaahee paatisaahu. ||25||
ਜਿਸ ਨੂੰ ਸਾਹਿਬ ਆਪਣੀ ਕੀਰਤੀ ਅਤੇ ਸ਼ਲਾਘਾ ਕਰਨੀ ਪਰਦਾਨ ਕਰਦਾ ਹੈ, ਹੇ ਨਾਨਕ! ਉਹ ਬਾਦਸ਼ਾਹਾਂ ਦਾ ਬਾਦਸ਼ਾਹ ਹੈ।
One who is blessed to sing the Praises of the Lord, O Nanak, is the king of kings. ||25||

ਅਮੁਲ ਗੁਣ ਅਮੁਲ ਵਾਪਾਰ ॥
amul gun amul vaapaar.
ਅਨਮੁਲ ਹਨ ਤੇਰੀਆਂ ਚੰਗਿਆਈਆਂ, ਹੇ ਸਾਹਿਬ! ਅਤੇ ਅਨਮੁਲ ਤੇਰਾ ਵਣਜ।
Priceless are His Virtues, Priceless are His Dealings.

ਅਮੁਲ ਵਾਪਾਰੀਏ ਅਮੁਲ ਭੰਡਾਰ ॥
amul vaapaaree-ay amul bhandaar.
ਅਨਮੁਲ ਹਨ ਤੇਰੇ ਵੱਣਜਾਰੇ ਤੇ ਅਨਮੁਲ ਤੇਰੇ ਖਜਾਨੇ।
Priceless are His Dealers, Priceless are His Treasures.

ਅਮੁਲ ਆਵਹਿ ਅਮੁਲ ਲੈ ਜਾਹਿ ॥
amul aaveh amul lai jaah.
ਅਨਮੁਲ ਹਨ ਜੋ ਤੇਰੇ ਕੋਲ ਆਉਂਦੇ ਹਨ ਅਤੇ ਅਨਮੁਲ ਉਹ ਜੋ ਤੇਰੇ ਕੋਲੋ ਸੌਦਾ ਖਰੀਦ ਕੇ ਲੈ ਜਾਂਦੇ ਹਨ।
Priceless are those who come to Him, Priceless are those who buy from Him.

ਅਮੁਲ ਭਾਇ ਅਮੁਲਾ ਸਮਾਹਿ ॥
amul bhaa-i amulaa samaah.
ਅਨਮੁਲ ਹੈ ਤੇਰੀ ਪ੍ਰੀਤ ਅਤੇ ਅਨਮੁਲ ਤੇਰੇ ਅੰਦਰ ਲੀਨਤਾ।
Priceless is Love for Him, Priceless is absorption into Him.

ਅਮੁਲੁ ਧਰਮੁ ਅਮੁਲੁ ਦੀਬਾਣੁ ॥
amul Dharam amul deebaan.
ਅਨਮੁਲ ਹੈ ਤੇਰਾ ਈਸ਼ਵਰੀ ਕਾਨੂੰਨ ਅਤੇ ਅਨਮੁਲ ਤੇਰਾ ਦਰਬਾਰ।
Priceless is the Divine Law of Dharma, Priceless is the Divine Court of Justice.

ਅਮੁਲੁ ਤੁਲੁ ਅਮੁਲੁ ਪਰਵਾਣੁ ॥
amul tul amul parvaan.
ਅਨਮੁਲ ਹੈ ਤੇਰੀ ਤਕੜੀ ਅਤੇ ਅਨਮੁਲ ਤੇਰੇ ਵੱਟੇ!
Priceless are the scales, priceless are the weights.

ਅਮੁਲੁ ਬਖਸੀਸ ਅਮੁਲੁ ਨੀਸਾਣੁ ॥
amul bakhsees amul neesaan.
ਅਨਮੁਲ ਹਨ ਤੇਰੀਆਂ ਦਾਤਾਂ ਅਤੇ ਅਨਮੁਲ ਹੈ ਤੇਰੀ ਪਰਵਾਨਗੀ ਦਾ ਚਿੰਨ੍ਹ!
Priceless are His Blessings, Priceless is His Banner and Insignia.

ਅਮੁਲੁ ਕਰਮੁ ਅਮੁਲੁ ਫੁਰਮਾਣੁ ॥
amul karam amul fur-maan.
ਅਨਮੁਲ ਹੈ ਤੇਰੀ ਰਹਿਮਤ ਅਤੇ ਅਨਮੁਲ ਤੇਰਾ ਹੁਕਮ।
Priceless is His Mercy, Priceless is His Royal Command.

ਅਮੁਲੋ ਅਮੁਲੁ ਆਖਿਆ ਨ ਜਾਇ ॥
amulo amul aakhi-aa naa jaa-i.
ਮੁਲ ਤੋਂ ਪਰੇ ਅਤੇ ਅਮੋਲਕ, ਸਾਹਿਬ ਬਿਆਨ ਨਹੀਂ ਕੀਤਾ ਜਾ ਸਕਦਾ।
Priceless, O Priceless beyond expression!

ਆਖਿ ਆਖਿ ਰਹੇ ਲਿਵ ਲਾਇ ॥
aakh aakh rahay liv laa-i.
ਲਗਾਤਾਰ ਤੇਰਾ ਉਚਾਰਣ ਕਰਨ ਦੁਆਰਾ, ਹੇ ਮਾਲਕ! ਮੈਂ ਤੇਰੀ ਪ੍ਰੀਤ ਅੰਦਰ ਲੀਨ ਰਹਿੰਦਾ ਹਾਂ।
Speak of Him continually, and remain absorbed in His Love.

ਆਖਹਿ ਵੇਦ ਪਾਠ ਪੁਰਾਣ ॥
aakheh vayd paath puraan.
ਵੇਦਾਂ ਅਤੇ ਪੁਰਾਣਾ ਦੇ ਪਾਠੀ ਤੈਨੂੰ ਹੀ ਪੁਕਾਰਦੇ ਹਨ।
The Vedas and the Puraanas speak.

ਆਖਹਿ ਪੜੇ ਕਰਹਿ ਵਖਿਆਣ ॥
aakheh parhay kareh vakhi-aan.
ਪੜ੍ਹੇ ਲਿਖੇ ਤੇਰਾ ਨਾਮ ਉਚਾਰਦੇ ਅਤੇ ਤੇਰੇ ਬਾਰੇ ਭਾਸ਼ਨ ਦਿੰਦੇ ਹਨ।
The scholars speak and lecture.

ਆਖਹਿ ਬਰਮੇ ਆਖਹਿ ਇੰਦ ॥
aakheh bar-may aakheh ind.
ਬਰ੍ਹਮੇ ਤੇਰਾ ਜ਼ਿਕਰ ਕਰਦੇ ਹਨ ਅਤੇ ਇੰਦ੍ਰ ਭੀ ਤੇਰਾ ਹੀ ਜ਼ਿਕਰ ਕਰਦੇ ਹਨ।
Brahma speaks, Indra speaks.

ਪੰਨਾ ੬

ਆਖਹਿ ਗੋਪੀ ਤੈ ਗੋਵਿੰਦ ॥
aakheh gopee tai govind.
ਗੁਆਲਣਾ ਅਤੇ ਕ੍ਰਿਸ਼ਨ ਤੇਰਾ ਹੀ ਜ਼ਿਕਰ ਕਰਦੇ ਹਨ।
The Gopis and Krishna speak.

ਆਖਹਿ ਈਸਰ ਆਖਹਿ ਸਿਧ ॥
aakheh ee-sar aakheh siDh.
ਸ਼ਿਵਜੀ ਤੈਨੂੰ ਆਖਦਾ ਹੈ ਅਤੇ ਕਰਾਮਾਤਾਂ ਕਰਨ ਵਾਲੇ ਭੀ ਤੇਰਾ ਹੀ ਜ਼ਿਕਰ ਕਰਦੇ ਹਨ।
Shiva speaks, the Siddhas speak.

ਆਖਹਿ ਕੇਤੇ ਕੀਤੇ ਬੁਧ ॥
aakheh kaytay keetay buDh.
ਸਾਰੇ ਬੁੱਧ ਜੋ ਤੂੰ ਸਾਜੇ ਹਨ, ਤੈਨੂੰ ਹੀ ਪੁਕਾਰਦੇ ਹਨ।
The many created Buddhas speak.

ਆਖਹਿ ਦਾਨਵ ਆਖਹਿ ਦੇਵ ॥
aakheh daanav aakheh dayv.
ਦੈਂਤ ਤੈਨੂੰ ਪੁਕਾਰਦੇ ਹਨ ਅਤੇ ਦੇਵਤੇ ਭੀ ਤੈਨੂੰ ਹੀ ਆਖਦੇ ਹਨ।
The demons speak, the demi-gods speak.

ਆਖਹਿ ਸੁਰਿ ਨਰ ਮੁਨਿ ਜਨ ਸੇਵ ॥
aakheh sur nar mun jan sayv.
ਦੇਵਤੇ, ਮਨੁੱਖ, ਮੋਨਧਾਰੀ ਅਤੇ ਸੇਵਕ ਤੇਰਾ ਹੀ ਜਿਕਰ ਕਰਦੇ ਹਨ।
The spiritual warriors, the heavenly beings, the silent sages, the humble and serviceful speak.

ਕੇਤੇ ਆਖਹਿ ਆਖਣਿ ਪਾਹਿ ॥
kaytay aakheh aakhan paah.
ਘਨੇਰੇ ਤੈਨੂੰ ਬਿਆਨ ਕਰਦੇ ਹਨ ਅਤੇ ਬਿਆਨ ਕਰਨ ਦਾ ਹੀਂਆ ਕਰਦੇ ਹਨ।
Many speak and try to describe Him.

ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
kaytay keh keh uth uth jaah.
ਬਹੁਤਿਆਂ ਨੇ ਤੈਨੂੰ ਬਾਰੰਬਾਰ ਬਿਆਨ ਕੀਤਾ ਅਤੇ ਉਹ ਖੜੇ ਤੇ ਤਿਆਰ ਹੋ ਟੁਰ ਗਏ ਹਨ।
Many have spoken of Him over and over again, and have then arisen and departed.

ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥
aytay keetay hor karayh. taa aakh naa sakeh kay-ee kay-i.
ਜੇਕਰ ਤੂੰ ਐਨੇ ਹੋਰ ਰਚ ਦੇਵੇ ਜਿੰਨੇ ਅੱਗੇ ਰਚੇ ਹਨ, ਤਾਂ ਭੀ ਉਹ ਤੇਰੀਆਂ ਥੋੜੀਆਂ ਜਿਹੀਆਂ ਨੇਕੀਆਂ ਹੀ ਬਿਆਨ ਨਹੀਂ ਕਰ ਸਕਦੇ।
If He were to create as many again as there already are, even then, they could not describe Him.

ਜੇਵਡੁ ਭਾਵੈ ਤੇਵਡੁ ਹੋਇ ॥
jayvad bhaavai tayvad ho-i.
ਸੁਆਮੀ ਐਡਾ ਵੱਡਾ ਹੋ ਜਾਂਦਾ ਹੈ ਜੇਡਾ ਵੱਡਾ ਉਸ ਨੂੰ ਚੰਗਾ ਲੱਗਦਾ ਹੈ।
He is as Great as He wishes to be.

ਨਾਨਕ ਜਾਣੈ ਸਾਚਾ ਸੋਇ ॥
naanak jaanai saachaa so-i.
ਹੇ ਨਾਨਕ! ਆਪਣੀ ਵਿਸ਼ਾਲਤਾ ਉਹ ਸੱਚਾ ਸਾਈਂ ਖੁਦ ਹੀ ਜਾਣਦਾ ਹੈ।
O Nanak, the True Lord knows.

ਜੇ ਕੋ ਆਖੈ ਬੋਲੁਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥
jay ko aakhai boluvigaarh. taa likhee-ai sir gaavaaraa gaavaar. ||26||
ਜੇਕਰ ਕੋਈ ਬਕਵਾਸੀ ਕਹੇ ਕਿ ਉਹ ਵਾਹਿਗੁਰੂ ਨੂੰ ਵਰਨਣ ਕਰ ਸਕਦਾ ਹੈ, ਤਦ ਉਸ ਨੂੰ ਮੂਰਖਾਂ ਦਾ ਮਹਾਂ ਮੂਰਖ ਲਿਖ ਛੱਡੋ।
If anyone presumes to describe God, he shall be known as the greatest fool of fools! ||26||

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
so dar kayhaa so ghar kayhaa jit beh sarab samaalay.
ਉਹ ਦਰਵਾਜ਼ਾ ਕਿਹੋ ਜਿਹਾ ਹੈ ਅਤੇ ਉਹ ਮੰਦਰ ਕੈਸਾ ਹੈ ਜਿਸ ਵਿੱਚ ਬੈਠ ਕੇ ਤੂੰ ਸਾਰਿਆਂ ਦੀ ਸੰਭਾਲ ਕਰਦਾ ਹੈਂ, ਹੇ ਸਾਈਂ।
Where is that Gate, and where is that Dwelling, in which You sit and take care of all?

ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
vaajay naad anayk asankhaa kaytay vaavanhaaray.
ਬਹੁਤੀਆਂ ਕਿਸਮਾਂ ਦੇ ਅਣਗਿਣਤ ਸੰਗੀਤਕ ਸ਼ਾਜ ਉਥੈ ਗੂੰਜਦੇ ਹਨ ਅਤੇ ਅਨੇਕਾਂ ਹੀ ਹਨ ਉਥੇ ਰਾਗ ਕਰਨ ਵਾਲੇ।
The Sound-current of the Naad vibrates there, and countless musicians play on all sorts of instruments there.

ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥
kaytay raag paree si-o kahee-an kaytay gaavan-haaray.
ਅਨੇਕਾਂ ਤਰਾਨੇ ਆਪਣੀਆਂ ਰਾਗਨੀਆਂ ਸਮੇਤ ਤੇ ਅਨੇਕਾਂ ਰਾਗੀ ਤੇਰਾ ਜੱਸ ਗਾਉਂਦੇ ਹਨ।
So many Ragas, so many musicians singing there.

ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
gaaveh tuhno pa-un paanee baisantar gaavai raajaa Dharam du-aaray.
ਗਾਉਂਦੇ ਹਨ ਤੈਨੂੰ ਹਵਾ, ਜਲ, ਤੇ ਅੱਗ ਅਤੇ ਧਰਮਰਾਜ ਤੇਰੇ ਬੂਹੇ ਉਤੇ ਤੇਰੀ ਕੀਰਤੀ ਗਾਇਨ ਕਰਦਾ ਹੈ।
The praanic wind, water and fire sing; the Righteous Judge of Dharma sings at Your Door.

ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥
gaaveh chit gupat likh jaaneh likh likh Dharam veechaaray.
ਲਿਖਣ ਵਾਲੇ ਫ਼ਰਿਸ਼ਤੇ ਚਿਤ੍ਰ ਤੇ ਗੁਪਤ ਜੋ ਲਿਖਣਾ ਜਾਣਦੇ ਹਨ ਅਤੇ ਜਿਨ੍ਹਾਂ ਦੀ ਲਿਖੀ ਹੋਈ ਲਿਖਤ ਦੇ ਆਧਾਰ ਤੇ ਧਰਮਰਾਜ ਨਿਆਇ ਕਰਦਾ ਹੈ, ਤੇਰਾ ਜੱਸ ਗਾਇਨ ਕਰਦੇ ਹਨ।
Chitr and Gupt, the angels of the conscious and the subconscious who record actions, and the Righteous Judge of Dharma who judges this record sing.

ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥
gaaveh eesar bar-maa dayvee sohan sadaa savaaray.
ਤੇਰੇ ਸ਼ਿੰਗਾਰੇ ਹੋਏ ਸਦੀਵੀ ਸੁੰਦਰ, ਮਹਾਂ ਦੇਉ ਬਰ੍ਹਮਾ ਅਤੇ ਭਵਾਨੀ ਤੈਨੂੰ ਗਾਇਨ ਕਰਦੇ ਹਨ।
Shiva, Brahma and the Goddess of Beauty, ever adorned, sing.

ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
gaaveh ind idaasan baithay dayvati-aa dar naalay.
ਆਪਣੇ ਤਖਤ ਤੇ ਬੈਠਾ ਹੋਇਆ ਇੰਦਰ, ਤੇਰੇ ਦਰਵਾਜੇ ਤੇ ਸੁਰਾਂ ਸਮੇਤ, ਤੈਨੂੰ ਗਾਉਂਦਾ ਹੈ।
Indra, seated upon His Throne, sings with the deities at Your Door.

ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥
gaaveh siDh samaaDhee andar gaavan saaDh vichaaray.
ਆਪਣੀ ਧਿਆਨ-ਅਵਸਥਾ ਅੰਦਰ ਪੂਰਨ ਪੁਰਸ਼ ਤੈਨੂੰ ਗਾਇਨ ਕਰਦੇ ਹਨ ਅਤੇ ਸੰਤ ਆਪਣੀ ਦਿੱਬਦ੍ਰਿਸ਼ਟੀ ਅੰਦਰ ਭੀ ਤੈਨੂੰ ਹੀ ਗਾਉਂਦੇ ਹਨ।
The Siddhas in Samaadhi sing; the Saadhus sing in contemplation.

ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥
gaavan jatee satee santokhee gaaveh veer karaaray.
ਕਾਮ ਚੇਸਟਾ ਰਹਿਤ ਸੱਚੇ ਅਤੇ ਸੰਤੁਸ਼ਟ ਪੁਰਸ਼ ਤੇਰਾ ਜਸ ਗਾਉਂਦੇ ਅਤੇ ਨਿਧੜਕ ਯੋਧੇ ਤੇਰੀ ਹੀ ਪ੍ਰਸੰਸਾ ਕਰਦੇ ਹਨ।
The celibates, the fanatics, the peacefully accepting and the fearless warriors sing.

ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥
gaavan pandit parhan rakheesar jug jug vaydaa naalay.
ਸਾਰਿਆਂ ਯੁਗਾਂ ਤੇ ਵੇਦਾਂ ਨੂੰ ਵਾਚਣ ਵਾਲੇ ਵਿਦਵਾਨ ਸਮੇਤ ਸੱਤੇ ਸ਼ਰੋਮਨੀ ਰਿਸ਼ੀਆਂ ਦੇ, ਤੇਰੀ ਹੀ ਪ੍ਰਸੰਸਾ ਕਰਦੇ ਹਨ।
The Pandits, the religious scholars who recite the Vedas, with the supreme sages of all the ages, sing.

ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥
gaaveh mohanee-aa man mohan surgaa machh p-i-aa-lay.
ਮੋਹ ਲੈਣ ਵਾਲੀਆਂ ਪਰੀਆਂ, ਜੋ ਬਹਿਸ਼ਤ, ਇਸ ਲੋਕ ਅਤੇ ਪਾਤਾਲ ਅੰਦਰ ਦਿਲ ਨੂੰ ਛਲ ਲੈਦੀਆਂ ਹਨ, ਤੈਨੂੰ ਗਾਉਂਦੀਆਂ ਹਨ।
The Mohinis, the enchanting heavenly beauties who entice hearts in this world, in paradise, and in the

underworld of the subconscious sing.

ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
gaavan ratan upaa-ay tayray athsath teerath naalay.
ਤੇਰੇ ਰਚੇ ਹੋਏ ਚੌਦਾ ਅਮੋਲਕ ਪਦਾਰਥ, ਅਠਾਹਟ ਯਾਤ੍ਰਾ ਅਸਥਾਨ ਸਮੇਤ, ਤੇਰੀ ਕੀਰਤੀ ਕਰਦੇ ਹਨ।
The celestial jewels created by You, and the sixty-eight holy places of pilgrimage sing.

ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥
gaaveh joDh mahaabal sooraa gaaveh khaanee chaaray.
ਪਰਮ ਬਲਵਾਨ ਯੋਧੇ ਅਤੇ ਈਸ਼ਵਰੀ ਸੂਰਮੇ ਤੈਨੂੰ ਗਾਉਂਦੇ ਹਨ ਅਤੇ ਚਾਰੇ ਹੀ ਉਤਪਤੀ ਦੇ ਮੰਬੇ ਤੈਨੂੰ ਸਲਾਹੁੰਦੇ ਹਨ।
The brave and mighty warriors sing; the spiritual heroes and the four sources of creation sing.

ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
gaaveh khand mandal varbhandaa kar kar rakhay Dhaaray.
ਤੇਰੇ ਹੱਥ ਦੇ ਰਚੇ ਅਤੇ ਅਸਥਾਪਨ ਕੀਤੇ ਹੋਏ ਬਰਿਆਜ਼ਮ, ਸੰਸਾਰ ਅਤੇ ਸੂਰਜ-ਬੰਧਾਨ ਤੇਰੀਆਂ ਬਜ਼ੁਰਗੀਆਂ ਅਲਾਪਦੇ ਹਨ।
The planets, solar systems and galaxies, created and arranged by Your Hand, sing.

ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
say-ee tuDhuno gaaveh jo tuDh bhaavan ratay tayray bhagat rasaalay.
ਜੋ ਤੈਂਡੇ ਸਾਧੂ, ਜੇਹੜੇ ਤੈਨੂੰ ਚੰਗੇ ਲੱਗਦੇ ਹਨ ਅਤੇ ਜੋ ਅੰਮ੍ਰਿਤ ਦੇ ਘਰ ਤੇਰੇ ਨਾਮ ਅੰਦਰ ਰੰਗੀਜੇ ਹਨ, ਉਹ ਭੀ ਤੈਨੂੰ ਗਾਉਂਦੇ ਹਨ।
They alone sing, who are pleasing to Your Will. Your devotees are imbued with the Nectar of Your Essence.

ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥
hor kaytay gaavan say mai chit naa aavan naanak ki-aa veechaaray.
ਹੋਰ ਬਹੁਤੇਰੇ, ਜਿਨ੍ਹਾਂ ਨੂੰ ਮੈਂ ਆਪਣੇ ਮਨ ਅੰਦਰ ਚਿਤਵਨ ਨਹੀਂ ਕਰ ਸਕਦਾ, ਤੈਨੂੰ ਗਾਉਂਦੇ ਹਨ। ਨਾਨਕ ਉਨ੍ਹਾਂ ਦਾ ਕਿਸ ਤਰ੍ਹਾਂ ਖਿਆਲ ਕਰ ਸਕਦਾ ਹੈ?
So many others sing, they do not come to mind. O Nanak, how can I consider them all?

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
so-ee so-ee sadaa sach saahib saachaa saachee naa-ee.
ਉਹ, ਉਹ ਸੁਆਮੀ ਸਦੀਵ ਹੀ ਸੱਚਾ ਹੈ। ਉਹ ਸੱਤ ਹੈ, ਅਤੇ ਸੱਤ ਹੈ ਉਸ ਦਾ ਨਾਮ।
That True Lord is True, Forever True, and True is His Name.

ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
hai bhee hosee jaa-i naa jaasee rachnaa jin rachaa-ee.
ਜਿਸ ਨੇ ਸ੍ਰਿਸ਼ਟੀ ਸਾਜੀ ਹੈ, ਉਹ ਹੈ ਤੇ ਹੋਵੇਗਾ ਭੀ, ਜਦ ਸ੍ਰਿਸ਼ਟੀ ਅਲੋਪ ਹੋ ਜਾਏਗੀ ਉਹ ਨਹੀਂ ਜਾਵੇਗਾ।
He is, and shall always be. He shall not depart, even when this Universe which He has created departs.

ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
rangee rangee bhaatee kar kar jinsee maa-i-aa jin upaa-ee.
ਵਾਹਿਗੁਰੂ ਜਿਸ ਨੇ ਸੰਸਾਰ ਸਾਜਿਆ ਹੈ, ਨੇ ਕਈ ਤਰੀਕਿਆਂ ਦੁਆਰਾ ਅਨੇਕਾਂ ਰੰਗਤਾਂ ਅਤੇ ਕਿਸਮਾਂ ਦੀ ਰਚਨਾ ਰਚੀ ਹੈ।
He created the world, with its various colors, species of beings, and the variety of Maya.

ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
kar kar vaykhai keetaa aapnaa jiv tis dee vadi-aa-ee.
ਰਚਨਾ ਨੂੰ ਰੱਚ ਕੇ, ਉਹ ਜਿਸ ਤਰ੍ਹਾਂ ਉਸ ਹਜ਼ੂਰ ਨੂੰ ਚੰਗਾ ਲੱਗਦਾ ਹੈ, ਆਪਣੇ ਕੀਤੇ ਕੰਮ ਨੂੰ ਦੇਖਦਾ ਹੈ।
Having created the creation, He watches over it Himself, by His Greatness.

ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
jo tis bhaavai so-ee karsee hukam naa karnaa jaa-ee.
ਜੋ ਕੁਛ ਉਸ ਨੂੰ ਭਾਉਂਦਾ ਹੈ, ਉਹੀ ਉਹ ਕਰਦਾ ਹੈ। ਕੋਈ ਜਣਾ ਉਸ ਨੂੰ ਫੁਰਮਾਨ ਜਾਰੀ ਨਹੀਂ ਕਰ ਸਕਦਾ।
He does whatever He pleases. No order can be issued to Him.

ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥
so paatisaahu saahaa paatisaahib naanak rahan rajaa-ee. ||27||
ਉਹ ਰਾਜਾ ਹੈ, ਰਾਜਿਆਂ ਦਾ ਮਹਾਰਾਜਾ ਹੈ ਨਾਨਕ ਉਸਦੀ ਰਜ਼ਾ ਦੇ ਤਾਬੇ ਰਹਿੰਦਾ ਹੈ।
He is the King, the King of kings, the Supreme Lord and Master of kings. Nanak remains subject to His Will. ||27||

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
mundaa santokh saram pat jholee Dhi-aan kee karah bibhoot.
ਸੰਤੁਸ਼ਟਤਾ ਨੂੰ ਆਪਣੀਆਂ ਮੁੰਦ੍ਰਾਂ, ਲਜਿਆਂ ਨੂੰ ਆਪਦਾ ਮੰਗਣ ਵਾਲਾ ਖੱਪਰ ਤੇ ਥੈਲਾ ਅਤੇ ਸਾਹਿਬ ਦੇ ਸਿਮਰਨ ਨੂੰ ਆਪਣੀ ਸੁਆਹ ਬਣਾ।
Make contentment your ear-rings, humility your begging bowl, and meditation the ashes you apply to your body.

ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
khinthaa kaal ku-aaree kaa-i-aa jugat dan-daa parteet.
ਮੌਤ ਦਾ ਖਿਆਲ ਤੇਰੀ ਖਫਨੀ, ਕੁਮਾਰੀ ਕੰਨਿਆਂ ਦੇ ਸਰੀਰ ਵਰਗੀ ਪਵਿੱਤ੍ਰਤਾ ਤੇਰੀ ਜੀਵਨ ਰਹੁ-ਰੀਤੀ ਅਤੇ ਵਾਹਿਗੁਰੂ ਵਿੱਚ ਭਰੋਸਾ ਤੇਰਾ ਸੋਟਾ ਹੋਵੇ।
Let the remembrance of death be the patched coat you wear, let the purity of virginity be your way in the world, and let faith in the Lord be your walking stick.

ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
aa-ee panthee sagal jamaatee man jeetai jag jeet.
ਸਾਰਿਆਂ ਨਾਲ ਭਾਈਚਾਰੇ ਨੂੰ ਯੋਗਾਮਤ ਦਾ ਸ਼ਰੋਮਣੀ ਭੇਖ ਬਣਾ ਅਤੇ ਆਪਣੇ ਆਪ ਦੇ ਜਿੱਤਣ ਨੂੰ ਜਗਤ ਦੀ ਜਿੱਤ ਖ਼ਿਆਲ ਕਰ।
See the brotherhood of all mankind as the highest order of Yogis; conquer your own mind, and conquer the world.

ਆਦੇਸੁ ਤਿਸੈ ਆਦੇਸੁ ॥
aadays tisai aadays.
ਨਿਮਸਕਾਰ, ਮੇਰੀ ਨਿਮਸਕਾਰ ਹੈ ਉਸ ਸਾਹਿਬ ਨੂੰ।
I bow to Him, I humbly bow.

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥
aad aneel anaad anaahat jug jug ayko vays. ||28||
ਉਹ ਮੁਢਲਾ, ਪਵਿੱਤ, ਆਰੰਭ ਰਹਿਤ, ਅਵਿਨਾਸ਼ੀ ਅਤੇ ਸਮੂਹ ਯੁਗਾਂ ਅੰਦਰ ਉਸੇ ਇਕੋ ਲਿਬਾਸ ਵਾਲਾ ਹੈ।
The Primal One, the Pure Light, without beginning, without end. Throughout all the ages, He is One and the Same. ||28||

ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥
bhugat gi-aan da-i-aa bhan-daaran ghat ghat vaajeh naad.
ਬ੍ਰਹਮ ਗਿਆਤ ਨੂੰ ਆਪਣਾ ਭੋਜਨ ਅਤੇ ਰਹਿਮ ਨੂੰ ਆਪਣਾ ਮੋਦੀ ਬਣਾ ਅਤੇ ਈਸ਼ਵਰੀ ਰਾਗ ਜੋ ਹਰ ਦਿਲ ਅੰਦਰ ਹੁੰਦਾ ਹੈ, ਨੂੰ ਸਰਵਣ ਕਰ।
Let spiritual wisdom be your food, and compassion your attendant. The Sound-current of the Naad vibrates in each and every heart.

ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥
aap naath naathee sab jaa kee riDh siDh avraa saad.
ਉਹ ਖੁਦ ਸ਼ਰੋਮਣੀ ਸਾਹਿਬ ਹੈ ਜਿਸਨੇ ਸਾਰਿਆਂ ਨੂੰ ਨਕੇਲ ਪਾਈ ਹੋਈ ਹੈ। ਧਨਸੰਪਦਾ ਤੇ ਕਰਾਮਾਤਾਂ ਹੋਰ ਹੀ ਸੁਆਦ ਹਨ ਜੋ ਸਾਧੂਆਂ ਨਹੀਂ ਭਾਉਂਦੇ।
He Himself is the Supreme Master of all; wealth and miraculous spiritual powers, and all other external tastes and pleasures, are all like beads on a string.

ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥
sanjog vijog du-i kaar chalaaveh laykhay aaveh bhaag.
ਮਿਲਾਪ ਅਤੇ ਵਿਛੋੜਾ ਦੋਨੋਂ ਸੰਸਾਰ ਦੇ ਕੰਮ ਚਲਾਉਂਦੇ ਹਨ ਅਤੇ ਪਰਾਲਭਧ ਦੁਆਰਾ ਬੰਦਾ ਆਪਣਾ ਹਿੱਸਾ ਪਰਾਪਤ ਕਰਦਾ ਹੈ।
Union with Him, and separation from Him, come by His Will. We come to receive what is written in our destiny.

ਪੰਨਾ ੭

ਆਦੇਸੁ ਤਿਸੈ ਆਦੇਸੁ ॥
aadays tisai aadays.
ਨਿਮਸਕਾਰ, ਮੇਰੀ ਨਿਮਸਕਾਰ ਹੈ ਉਸ ਸਾਹਿਬ ਨੂੰ।
I bow to Him, I humbly bow.

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥
aad aneel anaad anaahat jug jug ayko vays. ||29||
ਉਹ ਮੁੱਢਲਾ, ਪਵਿਤ੍ਰ, ਆਰੰਭ-ਰਹਿਤ, ਅਵਿਨਾਸੀ ਅਤੇ ਸਮੂਹ ਯੁਗਾਂ ਅੰਦਰ ਉਸੇ ਇਕੋ ਲਿਬਾਸ ਵਾਲਾ ਹੈ।
The Primal One, the Pure Light, without beginning, without end. Throughout all the ages, He is One and the Same. ||29||

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
aykaa maa-ee jugat vi-aa-ee tin chaylay parvaan.
ਅਦੁੱਤੀ ਮਾਲਕ (ਜਾਂ ਮਾਤਾ) ਨੇ ਉਤਪਤੀ ਦੀ ਵਿਉਂਤ ਰਚ ਕੇ ਤਿੰਨ ਮੰਨੇ ਮੁਰੀਦ ਅਸਥਾਪਨ ਕੀਤੇ।
The One Divine Mother conceived and gave birth to the three deities.

ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ik sansaaree ik bhandaaree ik laa-ay deebaan.
ਇਕ (ਬ੍ਰਹਮਾ) ਸੰਸਾਰ ਰਚਨਵਾਲਾ, ਇਕ (ਵਿਸ਼ਨੂ ਜਾਂ ਮੋਦੀ) ਰੋਜ਼ੀ ਦੇਣ ਵਾਲਾ, ਤੇ ਇਕ (ਸ਼ਿਵ) ਨੂੰ ਲਯ ਕਰਨ ਦੀ ਵਾਦੀ ਹੈ।
One, the Creator of the World; One, the Sustainer; and One, the Destroyer.

ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
jiv tis bhaavai tivai chalaavai jiv hovai furmaan.
ਜਿਸ ਤਰ੍ਹਾਂ ਉਸ ਦਾ ਹੁਕਮ ਹੈ, ਅਤੇ ਜਿਸ ਤਰ੍ਹਾਂ ਉਸ ਨੂੰ ਭਾਉਂਦਾ ਹੈ, ਤੇ ਉਹ ਉਸੇ ਤਰ੍ਹਾਂ ਉਨ੍ਹਾਂ ਨੂੰ ਟੋਰਦਾ ਹੈ।
He makes things happen according to the Pleasure of His Will. Such is His Celestial Order.

ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥
ohu vaykhai o-naa nadar naa aavai bahutaa ayhu vidaan.
ਉਹ ਉਨ੍ਹਾਂ ਨੂੰ ਤੱਕਦਾ ਹੈ ਪ੍ਰਤੂੰ ਉਹ ਉਸ ਨੂੰ ਨਹੀਂ ਦੇਖਦੇ। ਇਹ ਸਭ ਤੋਂ ਵੱਡੀ ਹੈਰਾਨੀ ਹੈ।
He watches over all, but none see Him. How wonderful this is!

ਆਦੇਸੁ ਤਿਸੈ ਆਦੇਸੁ ॥
aadays tisai aadays.
ਨਿਮਸਕਾਰ, ਮੇਰੀ ਨਿਮਸਕਾਰ ਹੈ ਉਸ ਸਾਹਿਬ ਨੂੰ।
I bow to Him, I humbly bow.

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥
aad aneel anaad anaahat jug jug ayko vays. ||30||
ਉਹ ਮੁੱਢਲਾ, ਪਵਿਤ੍ਰ, ਆਰੰਭ-ਰਹਿਤ, ਅਵਿਨਾਸ਼ੀ ਅਤੇ ਸਮੂਹ ਯੁਗਾਂ ਅੰਦਰਿ ਉਸੇ ਇਕੋ ਲਿਬਾਸ ਵਾਲਾ ਹੈ।
The Primal One, the Pure Light, without beginning, without end. Throughout all the ages, He is One and the Same. ||30||

ਆਸਣੁ ਲੋਇ ਲੋਇ ਭੰਡਾਰ ॥
aasan lo-i lo-i bhandaar.
ਸਾਰਿਆਂ ਸੰਸਾਰਾਂ ਅੰਦਰ ਸੁਆਮੀ ਦਾ ਟਿਕਾਣਾ ਅਤੇ ਮਾਲ ਗੁਦਾਮ ਹਨ।
On world after world are His Seats of Authority and His Storehouses.

ਜੋ ਕਿਛੁ ਪਾਇਆ ਸੁ ਏਕਾ ਵਾਰ ॥
jo kichh paa-i-aa su aykaa vaar.
ਜੋ ਕੁਝ ਭੀ ਉਨ੍ਹਾਂ ਵਿੱਚ ਪਾਇਆ ਗਿਆ ਸੀ, ਕੇਵਲ ਇਕੋ ਵਾਰੀ ਹੀ ਪਾਇਆ ਗਿਆ ਸੀ।
Whatever was put into them, was put there once and for all.

ਕਰਿ ਕਰਿ ਵੇਖੈ ਸਿਰਜਣਹਾਰੁ ॥
kar kar vaykhai sirjanhaar.
ਰਚਨਾ ਨੂੰ ਰਚ ਕੇ ਰਚਨਹਾਰ ਇਸ ਨੂੰ ਦੇਖ ਰਿਹਾ ਹੈ।
Having created the creation, the Creator Lord watches over it.

ਨਾਨਕ ਸਚੇ ਕੀ ਸਾਚੀ ਕਾਰ ॥
naanak sachay kee saachee kaar.
ਹੇ ਨਾਨਕ! ਸੱਚੇ ਸੁਆਮੀ ਦਾ ਕੰਮ ਸੱਚਾ ਹੈ।
O Nanak, True is the Creation of the True Lord.

ਆਦੇਸੁ ਤਿਸੈ ਆਦੇਸੁ ॥
aadays tisai aadays.
ਨਿਮਸਕਾਰ, ਮੇਰੀ ਨਿਮਸਕਾਰ ਹੈ ਉਸ ਸਾਹਿਬ ਨੂੰ।
I bow to Him, I humbly bow.

ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥
aad aneel anaad anaahat jug jug ayko vays. ||31||
ਉਹ ਮੁਢਲਾ, ਪਵਿੱਤ੍ਰ, ਆਰੰਭ-ਰਹਿਤ, ਅਵਿਨਾਸ਼ੀ ਅਤੇ ਸਮੂਹ ਯੁਗਾਂ ਅੰਦਰ ਉਸੇ ਇਕੋ ਲਿਬਾਸ ਵਾਲਾ ਹੈ।
The Primal One, the Pure Light, without beginning, without end. Throughout all the ages, He is One and the Same. ||31||

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ik doo jeebhou lakh hoh lakh hovah lakh vees.
ਮੇਰੀ ਇਕ ਜ਼ਬਾਨ ਤੋਂ ਇਕ ਲੱਖ ਜ਼ਬਾਨਾਂ ਹੋ ਜਾਣ ਅਤੇ ਇਕ ਲੱਖ ਵੀਹੇ ਲਖ ਹੋ ਵੰਞਣ।
If I had 100,000 tongues, and these were then multiplied twenty times more, with each tongue,

ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
lakh lakh gayrhaa aakhee-ah ayk naam jagdees.
ਹਰ ਇਕ ਜੀਭ ਨਾਲ ਮੈਂ ਲਖੂਖਾਂ ਵਾਰੀ ਸ੍ਰਿਸ਼ਟੀ ਦੇ ਸੁਆਮੀ ਦੇ ਨਾਮ ਦਾ ਉਚਾਰਨ ਕਰਾਂਗਾ।
I would repeat, hundreds of thousands of times, the Name of the One, the Lord of the Universe.

ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥
ayt raah pat pavrhee-aa charhee-ai ho-i ikees.
ਪਤੀ ਦੇ ਇਸ ਰਸਤੇ ਅੰਦਰ ਪਾਉੜੀਆਂ ਹਨ, ਜਿਨ੍ਹਾਂ ਦੇ ਡੰਡਿਆਂ ਉਤੇ ਦੀ ਚੜ੍ਹ ਕੇ ਮੈਂ ਉਸ ਨਾਲ ਇਕ ਮਿਕ ਹੋ ਜਾਵਾਂਗੀ।
Along this path to our Husband Lord, we climb the steps of the ladder, and come to merge with Him.

ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
sun galaa aakaas kee keetaa aa-ee rees.
ਬੈਕੁੰਠੀ ਬਾਤਾਂ ਸ੍ਰਵਣ ਕਰਕੇ ਕੀੜੇ (ਨੀਚ) ਭੀ ਨਕਲ ਕਰਨੀ ਚਾਹੁੰਦੇ ਹਨ।
Hearing of the etheric realms, even worms long to come back home.

ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥
naanak nadree paa-ee-ai koorhee koorhai thees. ||32||
ਹੇ ਨਾਨਕ! ਉਸਦੀ ਮਿਹਰ ਸਦਕਾ ਵਾਹਿਗੁਰੂ ਪ੍ਰਾਪਤ ਹੁੰਦਾ ਹੈ ਅਤੇ ਝੂਠੇ ਦੀ ਝੂਠੀ ਹੀ ਗੱਪ ਹੈ।
O Nanak, by His Grace He is obtained. False are the boastings of the false. ||32||

ਆਖਣਿ ਜੋਰੁ ਚੁਪੈ ਨਹ ਜੋਰੁ ॥
aakhan jor chupai neh jor.
ਮੇਰੇ ਵਿੱਚ ਬੋਲਣ ਦੀ ਕੋਈ ਤਾਕਤ ਨਹੀਂ ਅਤੇ ਨਾਂ ਹੀ ਤਾਕਤ ਹੈ ਖਾਮੋਸ਼ ਰਹਿਣ ਦੀ।
No power to speak, no power to keep silent.

ਜੋਰੁ ਨ ਮੰਗਣਿ ਦੇਣਿ ਨ ਜੋਰੁ ॥
jor naa mangan dayn naa jor.
ਮੇਰੇ ਕੋਲ ਯਾਚਨਾ ਕਰਨ ਦੀ ਕੋਈ ਸਤਿਆ ਨਹੀਂ ਹੈ ਤੇ ਨਾਂ ਹੀ ਸਤਿਆ ਹੈ ਦੇ ਦੇਣ ਦੀ।
No power to beg, no power to give.

ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥
jor naa jeevan maran neh jor.
ਮੇਰੇ ਵਿੱਚ ਜਿਉਣ ਦਾ ਬਲ ਨਹੀਂ ਅਤੇ ਨਾਂ ਹੀ ਮਰ ਜਾਣ ਦਾ ਬਲ ਹੈ।
No power to live, no power to die.

ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥
jor naa raaj maal man sor.
ਮੇਰੇ ਵਿੱਚ ਹਕੂਮਤ ਅਤੇ ਦੌਲਤ, ਜੋ ਚਿਤੋਂ ਅੰਦਰ ਸ਼ੋਰ ਸ਼ਰਾਬਾ ਪੈਦਾ ਕਰ ਦਿੰਦੀਆਂ ਹਨ, ਨੂੰ ਹਾਸਲ ਕਰਨ ਦਾ ਕੋਈ ਬਲ ਨਹੀਂ।
No power to rule, with wealth and occult mental powers.

ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥
jor naa surtee gi-aan veechaar.
ਮੇਰੇ ਕੋਲਿ ਸਮਝ ਈਸ਼ਵਰੀ ਗਿਆਤ ਅਤੇ ਸਾਹਿਬ ਦਾ ਸਿਮਰਨ ਪਰਾਪਤ ਕਰਨ ਦੀ ਕੋਈ ਤਾਕਤ ਨਹੀਂ।
No power to gain intuitive understanding, spiritual wisdom and meditation.

ਜੋਰੁ ਨ ਜੁਗਤੀ ਛੁਟੈ ਸੰਸਾਰੁ ॥
jor naa jugtee chhutai sansaar.
ਮੇਰੇ ਅੰਦਰ ਦੁਨੀਆਂ ਤੋਂ ਖਲਾਸੀ ਪਾਉਣ ਦਾ ਰਸਤਾ ਲੱਭਣ ਦੀ ਕੋਈ ਸ਼ਕਤੀ ਨਹੀਂ ਹੈ।
No power to find the way to escape from the world.

ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥
jis hath jor kar vaykhai so-i.
ਜੀਹਦੇ ਕਰ ਵਿੱਚ ਤਾਕਤ ਹੈ, ਉਹ ਇਸ ਨੂੰ ਵਰਤਦਾ ਅਤੇ ਦੇਖਦਾ ਹੈ।
He alone has the Power in His Hands. He watches over all.

ਨਾਨਕ ਉਤਮੁ ਨੀਚੁ ਨ ਕੋਇ ॥੩੩॥
naanak utam neech naa ko-i. ||33||
ਆਪਣੀ ਨਿਜ ਦੀ ਸਤਿਆ ਦੁਆਰਾ ਕੋਈ ਜਣਾ ਚੰਗਾ ਜਾਂ ਮੰਦਾ ਨਹੀਂ ਹੋ ਸਕਦਾ, ਹੇ ਨਾਨਕ!
O Nanak, no one is high or low. ||33||

ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥
raatee rutee thitee vaar. pavan paanee agnee paataal.
ਵਾਹਿਗੁਰੂ ਨੇ ਰਾਤਾਂ, ਮੌਸਮ, ਚੰਦ ਦੇ ਦਿਨ, ਹਫਤੇ ਦੇ ਦਿਹਾੜੇ, ਹਵਾ, ਜਲ, ਅੱਗ ਤੇ ਪਇਆਲ ਪੈਦਾ ਕੀਤੇ।
Nights, days, weeks and seasons; wind, water, fire and the nether regions

ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥
tis vich Dhartee thaap rakhee Dharam saal.
ਇਨ੍ਹਾਂ ਦੇ ਵਿਚਕਾਰ ਉਸ ਨੇ ਜ਼ਮੀਨ, ਸਾਈਂ ਦੇ ਸਿਮਰਨ ਦੇ ਘਰ ਵਜੋ, ਅਸਥਾਪਨ ਕੀਤੀ।
-in the midst of these, He established the earth as a home for Dharma.

ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥
tis vich jee-a jugat kay rang.
ਉਸ ਅੰਦਰ ਉਸ ਨੇ ਕਈ ਤਰ੍ਹਾਂ ਅਤੇ ਰੰਗਤਾਂ ਦੇ ਜੀਵ ਟਿਕਾ ਦਿੱਤੇ।
Upon it, He placed the various species of beings.

ਤਿਨ ਕੇ ਨਾਮ ਅਨੇਕ ਅਨੰਤ ॥
tin kay naam anayk anant.
ਅਨੇਕਾਂ ਅਤੇ ਹਦਬੰਨਾ-ਰਹਿਤ ਹਨ ਉਨ੍ਹਾਂ ਦੇ ਨਾਮ।
Their names are uncounted and endless.

ਕਰਮੀ ਕਰਮੀ ਹੋਇ ਵੀਚਾਰੁ ॥
karmee karmee ho-i veechaar.
ਉਨ੍ਹਾਂ ਦੇ ਕੰਮਾਂ ਤੇ ਅਮਲਾ ਅਨੁਸਾਰ ਉਨ੍ਹਾਂ ਦਾ ਫੈਸਲਾ ਹੁੰਦਾ ਹੈ।
By their deeds and their actions, they shall be judged.

ਸਚਾ ਆਪਿ ਸਚਾ ਦਰਬਾਰੁ ॥
sachaa aap sachaa darbaar.
ਸੁਆਮੀ ਖੁਦ ਸੱਚਾ ਹੈ ਅਤੇ ਸੱਚੀ ਹੈ ਉਸ ਦੀ ਦਰਗਾਹ।
God Himself is True, and True is His Court.

ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥
tithai sohan panch parvaan. nadree karam pavai neesaan.
ਉਥੇ ਕਬੂਲ ਪਏ ਹੋਏ ਸਾਧੂ ਸੁੰਦਰ ਲੱਗਦੇ ਹਨ ਅਤੇ ਉਨ੍ਹਾਂ ਉਤੇ ਮਿਹਰਬਾਨ ਮਾਲਕ ਦੀ ਮਿਹਰ ਦਾ ਚਿੰਨ੍ਹ ਪੈ ਜਾਂਦਾ ਹੈ।
There, in perfect grace and ease, sit the self-elect, the self-realized Saints. They receive the Mark of Grace from the Merciful Lord.

ਕਚ ਪਕਾਈ ਓਥੈ ਪਾਇ ॥
kach pakaa-ee o-thai paa-i.
ਮੰਦੇ ਅਤੇ ਚੰਗੇ ਉਥੇ ਪਰਖੇ ਜਾਣਗੇ।
The ripe and the unripe, the good and the bad, shall there be judged.

ਨਾਨਕ ਗਇਆ ਜਾਪੈ ਜਾਇ ॥੩੪॥
naanak ga-i-aa jaapai jaa-i. ||34||
ਹੇ ਨਾਨਕ! ਉਸ ਜਗ੍ਹਾ ਉਤੇ ਪੁਜਣ ਤੇ ਇਹ ਮਲੂਮ ਹੋ ਜਾਏਗਾ।
O Nanak, when you go home, you will see this. ||34||

ਧਰਮ ਖੰਡ ਕਾ ਏਹੋ ਧਰਮੁ ॥
Dharam khand kaa ayho Dharam.
ਇਹ ਉਪਰੋਕਤ ਦਸਿਆ ਇਖਲਾਕੀ ਫਰਜ਼ ਸਚਾਈ ਦੇ ਮੰਡਲ ਦਾ ਹੈ।
This is righteous living in the realm of Dharma.

ਗਿਆਨ ਖੰਡ ਕਾ ਆਖਹੁ ਕਰਮੁ ॥
gi-aan khand kaa aakhahu karam.
ਹੁਣ ਮੈਂ ਗਿਆਤ ਦੇ ਮੰਡਲ ਦੇ ਅਮਲ ਬਿਆਨ ਕਰਦਾ ਹਾਂ।
And now we speak of the realm of spiritual wisdom.

ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
kaytay pavan paanee vaisantar kaytay kaan mahays.
ਘਨੇਰੇ ਹਨ ਹਵਾਵਾਂ, ਜਲ, ਅਗਾਂ ਅਤੇ ਘਨੇਰੇ ਕ੍ਰਿਸ਼ਨ ਤੇ ਸ਼ਿਵਜੀ।
So many winds, waters and fires; so many Krishnas and Shivas.

ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
kaytay barmay ghaarhat gharhee-ah roop rang kay vays.
ਬਹੁਤੇ ਹਨ ਬਰ੍ਹਮੇ, ਜੋ ਸ਼ਕਲਾਂ ਸਾਜ ਰਹੇ ਹਨ ਅਤੇ ਘਨੇਰੀਆਂ ਸੁੰਦ੍ਰਤਾਈਆਂ, ਰੰਗਤਾ ਤੇ ਲਿਬਾਸ।
So many Brahmas, fashioning forms of great beauty, adorned and dressed in many colors.

ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
kaytee-aa karam bhoomee mayr kaytay kaytay Dhoo updays.
ਅਣਗਿਣਤ ਹਨ ਧਰਤੀਆਂ ਤੇ ਪਹਾੜ ਨੇਕ ਅਮਲ ਕਮਾਉਣ ਦੇ ਵਾਸਤੇ ਅਤੇ ਅਣਗਿਣਤ ਉਤੇ ਅਣਗਿਣਤ ਸਿੱਖਿਆ ਲੈਣ ਵਾਲੇ ਧਰੂ।
So many worlds and lands for working out karma. So very many lessons to be learned!

ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
kaytay ind chand soor kaytay kaytay mandal days.
ਅਣਗਿਣਤ ਹਨ ਇੰਦ੍ਰ, ਚੰਦਰਮੇਂ ਅਤੇ ਸੂਰਜ, ਅਣਗਿਣਤ ਆਲਮ ਅਤੇ ਅਣਗਿਣਤ ਮੁਲਕ।
So many Indras, so many moons and suns, so many worlds and lands.

ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
kaytay siDh buDh naath kaytay kaytay dayvee vays.
ਬੇਗਿਣਤ ਹਨ ਗੁਣੀ-ਜਨ, ਗੌਤਮ, ਵੱਡੇ ਯੋਗੀ ਅਤੇ ਬੇਗਿਣਤ ਉਤੇ ਬੇਗਿਣਤ ਭਵਾਨੀਆਂ ਦੇ ਸਰੂਪ।
So many Siddhas and Buddhas, so many Yogic masters. So many goddesses of various kinds.

ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥
kaytay dayv daanav mun kaytay kaytay ratan samund.
ਕਿੰਨੇ ਕੁ ਦੇਵਤੇ, ਰਾਖਸ਼ ਤੇ ਚੁੱਪ ਕੀਤੇ ਰਿਸ਼ੀ ਅਤੇ ਕਿੰਨਿਆਂ ਉਤੇ ਕਿੰਨੇ ਹੀ ਸਮੁੰਦਰ ਅਤੇ ਜਵਾਹਿਰਾਤ।
So many demi-gods and demons, so many silent sages. So many oceans of jewels.

ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥
kaytee-aa khaanee kaytee-aa baanee kaytay paat narind.
ਕਿੰਨੀਆਂ ਹੀ ਉਤਪਤੀ ਦੀਆਂ ਕਾਨਾਂ, ਕਿੰਨੀਆਂ ਹੀ ਬੋਲੀਆਂ ਅਤੇ ਕਿੰਨੇ ਕੁ ਰਾਜਿਆਂ ਜਾਂ ਮਨੁੱਖਾਂ ਦਿਆਂ ਮਾਲਕਾਂ ਦੇ ਖਾਨਦਾਨ।
So many ways of life, so many languages. So many dynasties of rulers.

ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥
kaytee-aa surtee sayvak kaytay naanak ant naa ant. ||35||
ਬੇਸ਼ੁਮਾਰ ਹਨ ਗਿਆਨਵਾਨ ਅਤੇ ਬੇਸ਼ੁਮਾਰ ਵਾਹਿਗੁਰੂ ਦੇ ਟਹਿਲੂਏ। ਹੇ ਨਾਨਕ! ਉਸ ਦੇ ਹੱਦ ਬੰਨੇ ਦਾ ਕੋਈ ਓੜਕ ਨਹੀਂ।
So many intuitive people, so many selfless servants. O Nanak, His limit has no limit! ||35||

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
gi-aan khand meh gi-aan parchand.
ਗਿਆਤ ਦੇ ਮੰਡਲ ਅੰਦਰ ਬ੍ਰਹਮ ਵਿਚਾਰ ਬਹੁਤ ਹੀ ਪ੍ਰਕਾਸ਼ਵਾਨ ਹੁੰਦਾ ਹੈ।
In the realm of wisdom, spiritual wisdom reigns supreme.

ਤਿਥੈ ਨਾਦ ਬਿਨੋਦ ਕੋਡ ਅਨੰਦੁ ॥
tithai naad binod kod anand.
ਉਥੇ ਇਲਾਹੀ ਕੀਰਤਨ ਗੂੰਜਦਾ ਹੈ, ਜਿਸ ਤੋਂ ਕਰੋੜਾਂ ਹੀ ਦਿਲ ਪਰਚਾਵੇ ਤੇ ਖੁਸ਼ੀਆਂ ਉਤਪੰਨ ਹੁੰਦੀਆਂ ਹਨ।
The Sound-current of the Naad vibrates there, amidst the sounds and the sights of bliss.

ਪੰਨਾ ੮

ਸਰਮ ਖੰਡ ਕੀ ਬਾਣੀ ਰੂਪੁ ॥
saram khand kee baanee roop.
ਰੂਹਾਨੀ ਉਦਮ ਦੇ ਮੰਡਲ ਦੀ ਬੋਲੀ ਸੁੰਦ੍ਰਤਾ ਹੈ।
In the realm of humility, the Word is Beauty.

ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
tithai ghaarhat gharhee-ai bahut anoop.
ਉਥੇ ਪ੍ਰੇਮ ਲਾਸਾਨੀ ਬਣਾਵਟ ਬਣਾਈ ਜਾਂਦੀ ਹੈ।
Forms of incomparable beauty are fashioned there.

ਤਾ ਕੀਆ ਗਲਾ ਕਥੀਆ ਨਾ ਜਾਹਿ ॥
taa kee-aa galaa kathee-aa naa jaah.
ਉਸ ਥਾਂ ਦੀਆਂ ਕਾਰਵਾਈਆਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ।
These things cannot be described.

ਜੇ ਕੋ ਕਹੈ ਪਿਛੈ ਪਛੁਤਾਇ ॥
jay ko kahai pichhai pachhu-taa-i.
ਜੇਕਰ ਕੋਈ ਜਣਾ ਬਿਆਨ ਕਰਨ ਦੀ ਕੋਸ਼ਿਸ਼ ਕਰੇ, ਉਹ ਮਗਰੋ ਪਸ਼ਚਾਤਾਪ ਕਰੇਗਾ।
One who tries to speak of these shall regret the attempt.

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
tithai gharhee-ai surat mat man buDh.
ਉਥੇ ਅੰਤ੍ਰੀਵੀ ਗਿਆਤ, ਅਕਲ, ਆਤਮਾ ਅਤੇ ਸਮਝ ਸੋਚ ਨਵੇਂ ਸਿਰਿਓ ਢਾਲੇ ਜਾਂਦੇ ਹਨ।
The intuitive consciousness, intellect and understanding of the mind are shaped there.

ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥
tithai gharhee-ai suraa siDhaa kee suDh. ||36||
ਉਥੇ ਪਵਿੱਤ੍ਰ ਪੁਰਸ਼ਾਂ ਅਤੇ ਕਰਾਮਾਤੀ ਬੰਦਿਆਂ ਦੀ ਖਸਲਤ (ਨਵੇਂ ਸਿਰੀਓ) ਢਾਲੀ ਜਾਂਦੀ ਹੈ।
The consciousness of the spiritual warriors and the Siddhas, the beings of spiritual perfection, are shaped there. ||36||

ਕਰਮ ਖੰਡ ਕੀ ਬਾਣੀ ਜੋਰੁ ॥
karam khand kee baanee jor.
ਬਖਸ਼ਿਸ਼ ਦੇ ਮੰਡਲ ਦੇ ਬੰਦੇ ਦੀ ਬੋਲੀ ਵਿੱਚ ਰੂਹਾਨੀ ਬਲ ਹੁੰਦਾ ਹੈ।
In the realm of karma, the Word is Power.

ਤਿਥੈ ਹੋਰੁ ਨ ਕੋਈ ਹੋਰੁ ॥ ਤਿਥੈ ਜੋਧ ਮਹਾਬਲ ਸੂਰ ॥
tithai hor naa ko-ee hor. tithai joDh mahaabal soor.
ਹੇਠਾ ਦੱਸਿਆਂ ਹੋਇਆ ਦੇ ਬਾਝੋਂ ਹੋਰ ਕੋਈ ਉਸ ਮੰਡਲ ਅੰਦਰ ਨਹੀਂ ਵੱਸਦਾ। ਪ੍ਰਮ ਬਲਵਾਨ ਜੋਧੇ ਅਤੇ ਸੂਰਮੇ ਉਥੇ ਨਿਵਾਸ ਰੱਖਦੇ ਹਨ।
No one else dwells there, except the warriors of great power, the spiritual heroes.

ਤਿਨ ਮਹਿ ਰਾਮੁ ਰਹਿਆ ਭਰਪੂਰ ॥
tin mah raam rahi-aa bharpoor.
ਉਨ੍ਹਾਂ ਅੰਦਰ ਵਿਆਪਕ ਪ੍ਰਭੂ ਦਾ ਜੋਰ ਪਰੀਪੂਰਨ ਹੋਇਆ ਰਹਿੰਦਾ ਹੈ।
They are totally fulfilled, imbued with the Lord's Essence.

ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
tithai seeto seetaa mahimaa maah.
ਜੋ ਸੁਆਮੀ ਦੀ ਸਿਫ਼ਤ ਸ਼ਲਾਘਾ ਅੰਦਰ ਮੁਕੰਮਲ ਤੌਰ ਤੇ ਸਿਉਂਤੇ ਹੋਏ ਹਨ, ਉਹ ਉਥੇ ਰਹਿੰਦੇ ਹਨ।
Myriads of Sitas are there, cool and calm in their majestic glory.

ਤਾ ਕੇ ਰੂਪ ਨ ਕਥਨੇ ਜਾਹਿ ॥
taa kay roop naa kathnay jaah.
ਉਨ੍ਹਾਂ ਦੀ ਸੁੰਦਰਤਾ ਵਰਨਣ ਨਹੀਂ ਕੀਤੀ ਜਾ ਸਕਦੀ।
Their beauty cannot be described.

ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥
naa o-hi mareh naa thaagay jaah. jin kai raam vasai man maah.
ਜਿਨ੍ਹਾਂ ਦੇ ਦਿਲਾਂ ਅੰਦਰ ਵਾਹਿਗੁਰੂ ਨਿਵਾਸ ਰੱਖਦਾ ਹੈ, ਉਹ ਨਾਂ ਮਰਦੇ ਹਨ ਤੇ ਨਾਂ ਹੀ ਛਲੇ ਜਾਂਦੇ ਹਨ।
Neither death nor deception comes to those, within whose minds the Lord abides.

ਤਿਥੈ ਭਗਤ ਵਸਹਿ ਕੇ ਲੋਅ ॥
tithai bhagat vaseh kay lo-a.
ਅਨੇਕਾਂ ਪੁਰੀਆਂ ਦੇ ਸਾਧੂ ਉਥੇ ਰਹਿੰਦੇ ਹਨ।
The devotees of many worlds dwell there.

ਕਰਹਿ ਅਨੰਦੁ ਸਚਾ ਮਨਿ ਸੋਇ ॥
kareh anand sachaa man so-i.
ਉਹ ਮੌਜਾਂ ਮਾਣਦੇ ਹਨ। ਉਹ ਸੱਚਾ ਸੁਆਮੀ ਉਨ੍ਹਾਂ ਦੇ ਦਿਲਾਂ ਅੰਦਰ ਹੈ।
They celebrate; their minds are imbued with the True Lord.

ਸਚ ਖੰਡਿ ਵਸੈ ਨਿਰੰਕਾਰੁ ॥
sach khand vasai nirankaar.
ਸੱਚਾਈ ਦੇ ਮੰਡਲ ਵਿੱਚ ਸ਼ਕਲ ਸੂਰਤ-ਰਹਿਤ ਸੁਆਮੀ ਨਿਵਾਸ ਰੱਖਦਾ ਹੈ।
In the realm of Truth, the Formless Lord abides.

ਕਰਿ ਕਰਿ ਵੇਖੈ ਨਦਰਿ ਨਿਹਾਲ ॥
kar kar vaykhai nadar nihaal.
ਰਚਨਾ ਨੂੰ ਰਚ ਕੇ ਵਾਹਿਗੁਰੂ ਉਸਨੂੰ ਤੱਕਦਾ ਹੈ ਜਦ ਉਹ ਜੀਵਾ ਉਤੇ ਆਪਣੀ ਦਿਆ-ਦ੍ਰਿਸ਼ਟੀ ਧਾਰਦਾ ਹੈ, ਉਹ ਉਨ੍ਹਾਂ ਨੂੰ ਖ਼ੁਸ਼ ਪ੍ਰਸੰਨ ਕਰ ਦਿੰਦਾ ਹੈ।
Having created the creation, He watches over it. By His Glance of Grace, He bestows happiness.

ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥
tithai khand mandal varbhand. jay ko kathai taa ant naa ant.
ਉਸ ਮੰਡਲ ਵਿੱਚ ਮਹਾਂਦੀਪ, ਸੰਸਾਰ ਅਤੇ ਸੂਰਜ ਬੰਧਾਨ ਹਨ। ਜੇਕਰ ਕੋਈ ਜਣਾ ਉਨ੍ਹਾ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕਰੇ, ਤਾਂ ਜਾਣ ਲਓ ਕਿ ਉਨ੍ਹਾਂ ਦਾ ਕੋਈ ਓੜਕ ਜਾਂ ਹਦ-ਬੰਨਾਂ ਨਹੀਂ।
There are planets, solar systems and galaxies. If one speaks of them, there is no limit, no end.

ਤਿਥੈ ਲੋਅ ਲੋਅ ਆਕਾਰ ॥
tithai lo-a lo-a aakaar.
ਉਥੇ ਆਲਮਾ ਉਤੇ ਆਲਮ, ਅਤੇ ਮਖਲੂਕਾਤਾਂ ਤੇ ਮਖਲੂਕਾਤਾਂ ਹਨ।
There are worlds upon worlds of His Creation.

ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
jiv jiv hukam tivai tiv kaar.
ਜਿਸ ਤਰ੍ਹਾਂ ਦਾ ਮਾਲਕ ਦਾ ਫੁਰਮਾਨ ਹੈ, ਉਸੇ ਤਰ੍ਹਾਂ ਦੇ ਹਨ ਉਨ੍ਹਾਂ ਦੇ ਕਾਰ ਵਿਹਾਰ।
As He commands, so they exist.

ਵੇਖੈ ਵਿਗਸੈ ਕਰਿ ਵੀਚਾਰੁ ॥
vaykhai vigsai kar veechaar.
ਸੁਆਮੀ ਆਪਣੀ ਰਚਨਾ ਨੂੰ ਦੇਖਦਾ ਹੈ ਤੇ ਇਸ ਦਾ ਧਿਆਨ ਧਰ ਕੇ ਖ਼ੁਸ਼ ਹੁੰਦਾ ਹੈ।
He watches over all, and contemplating the creation, He rejoices.

ਨਾਨਕ ਕਥਨਾ ਕਰੜਾ ਸਾਰੁ ॥੩੭॥
naanak kathnaa karrhaa saar. ||37||
ਹੇ ਨਾਨਕ! ਸੱਚਾਈ ਦੇ ਮੰਡਲ ਨੂੰ ਬਿਆਨ ਕਰਨਾ ਲੋਹੇ ਵਰਗਾ ਸਖਤ ਹੈ।
O Nanak, to describe this is as hard as steel! ||37||

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥ ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
jat paahaaraa Dheeraj suni-aar. ah-ran mat vayd hathee-aar. bh-a-o khalaa agan tap taa-o. bhaa$^{N}$daa bhaa-o amrit tit dhaal.
ਬ੍ਰਹਿਮਚਰਜ ਨੂੰ ਆਪਣੀ ਭਠੀ, ਸਬਰ ਨੂੰ ਆਪਣਾ ਸੁਨਿਆਰਾ, ਸਮਝ ਨੂੰ ਆਪਣੀ ਆਰਣ, ਬ੍ਰਹਮ ਗਿਆਨ ਨੂੰ ਆਪਣੇ ਸੰਦ, ਰੱਬ ਦੇ ਡਰ ਨੂੰ ਆਪਣੀਆਂ ਧੋਂਕਣੀਆਂ, ਤਪੱਸਿਆ ਕਰਨ ਨੂੰ ਆਪਣੀ ਅੱਗ ਅਤੇ ਪ੍ਰਭੂ ਦੇ ਪਿਆਰ ਨੂੰ ਅਪਣਾ ਬਰਤਨ ਬਣਾ, ਜਿਸ ਅੰਦਰੋਂ ਰੱਬ ਦੇ ਨਾਮ ਦਾ ਸੁਧਾ ਰਸ ਚੋ।
Let self-control be the furnace, and patience the goldsmith. Let understanding be the anvil, and spiritual wisdom the tools. With the Fear of God as the bellows, fan the flames of tapa, the body's inner heat. In the crucible of love, melt the Nectar of the Name,

ਘੜੀਐ ਸਬਦੁ ਸਚੀ ਟਕਸਾਲ ॥
gharhee-ai sabad sachee taksaal.
ਇਸ ਤਰ੍ਹਾਂ ਸੱਚੀ ਸਿਕਸ਼ਾਲਾ ਅੰਦਰ ਰੱਬੀ ਕਲਾਮ ਰਚੀ ਜਾਂਦੀ ਹੈ।
and mint the True Coin of the Shabad, the Word of God.

ਜਿਨ ਕਉ ਨਦਰਿ ਕਰਮੁ ਤਿਨ ਕਾਰ ॥
jin k-a-o nadar karam tin kaar.
ਇਹ ਉਨ੍ਹਾਂ ਦਾ ਨਿੱਤਕ੍ਰਮ ਹੈ ਜਿਨ੍ਹਾਂ ਉਤੇ ਵਾਹਿਗੁਰੂ ਆਪਣੀ ਦਇਆ ਦ੍ਰਿਸ਼ਟੀ ਕਰਦਾ ਹੈ।
Such is the karma of those upon whom He has cast His Glance of Grace.

ਨਾਨਕ ਨਦਰੀ ਨਦਰਿ ਨਿਹਾਲ ॥੩੮॥
naanak nadree nadar nihaal. ||38||
ਹੇ ਨਾਨਕ! ਮਿਹਰਬਾਨ ਮਾਲਕ, ਆਪਣੀ ਮਿਹਰ ਦੀ ਨਿਗ੍ਹਾ ਨਾਲ ਉਨ੍ਹਾਂ ਨੂੰ ਅਨੰਦ ਪ੍ਰਸੰਨ ਕਰ ਦਿੰਦਾ ਹੈ।
O Nanak, the Merciful Lord, by His Grace, uplifts and exalts them. ||38||

ਸਲੋਕੁ ॥
salok.
ਸਲੋਕ (ਅਖੀਰਲਾ ਉਪਦੇਸ)।
Shalok:

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
pavan guroo paanee pitaa maataa Dharat mahat. divas raat du-i daa-ee daa-i-aa khaylai sagal jagat.
ਹਵਾ ਗੁਰੂ ਹੈ, ਜਲ ਬਾਬਲ, ਧਰਤੀ ਵੱਡੀ ਅੰਮੜੀ ਅਤੇ ਦਿਨ ਤੇ ਰੈਣ ਦੋਨੋ, ਉਪ-ਪਿਤਾ ਤੇ ਉਪ-ਮਾਤਾ ਹਨ, ਜਿਨ੍ਹਾਂ ਦੀ ਗੋਦੀ ਵਿੱਚ ਸਾਰਾ ਜਹਾਨ ਖੇਡਦਾ ਹੈ।
Air is the Guru, Water is the Father, and Earth is the Great Mother of all. Day and night are the two nurses, in whose lap all the world is at play.

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
changi-aa-ee-aa buri-aa-ee-aa vaachai Dharam hadoor. karmee aapo aapnee kay nayrhai kay door.
ਨੇਕੀਆਂ ਤੇ ਬਦੀਆਂ, ਧਰਮ ਰਾਜ ਦੀ ਹਜ਼ੂਰੀ ਵਿੱਚ ਪੜ੍ਹੀਆਂ ਜਾਣਗੀਆਂ। ਆਪੋ ਆਪਣੇ ਅਮਲਾਂ ਅਨੁਸਾਰ ਕਈ ਸੁਆਮੀ ਦੇ ਨਜ਼ਦੀਕ ਤੇ ਕਈ ਦੁਰੇਡੇ ਹੋਣਗੇ।
Good deeds and bad deeds-the record is read out in the Presence of the Lord of Dharma. According to their own actions, some are drawn closer, and some are driven farther away.

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥
jinee naam Dhi-aa-i-aa ga-ay maskat ghaal. naanak tay mukh ujalay kaytee chhutee naal. ||1||
ਜਿਨ੍ਹਾਂ ਨੇ ਨਾਮ ਸਿਮਰਿਆ ਹੈ ਤੇ ਜੋ ਕਰੜੀ ਘਾਲ ਕਮਾ ਕੇ ਤੁਰੇ ਹਨ, ਹੇ ਨਾਨਕ! ਉਨ੍ਹਾਂ ਦੇ ਚੇਹਰੇ ਰੋਸ਼ਨ ਹੋਣਗੇ, ਅਤੇ ਅਨੇਕਾਂ ਹੀ ਉਨ੍ਹਾਂ ਦੇ ਸਾਥ ਖਲਾਸੀ ਪਾ ਜਾਣਗੇ।
Those who have meditated on the Naam, the Name of the Lord, and departed after having worked by the sweat of their brows -O Nanak, their faces are radiant in the Court of the Lord, and many are saved along with them! ||1||